ਪ੍ਰਕਾਸ਼ਨ ਨੰ :
409

# ਸੋ ਭਗਤ ਪਏ ਦਰਿ ਥਾਇ

(11 ਬਾਣੀਕਾਰ ਭਗਤਾਂ ਦਾ ਜੀਵਨ ਤੇ ਵਿਚਾਰਧਾਰਾ)




ਸਿੱਖ ਮਿਸ਼ਨਰੀ ਕਾਲਜ (ਰਜਿ:)
ਲੁਧਿਆਣਾ



# ਸੇ ਭਗਤ ਪਏ ਦਰਿ ਥਾਇ

ਲੇਖਕ : ਲਖਵਿੰਦਰਪਾਲ ਸਿੰਘ 'ਕੁਮਕਲਾਂ'



ਪ੍ਰਕਾਸ਼ਕ : **ਸਿੱਖ ਮਿਸ਼ਨਰੀ ਕਾਲਜ (ਰਜਿ:), ਲੁਧਿਆਣਾ।**
ਛਾਪਕ : ਬਰਾਈਟ ਪ੍ਰਿੰਟਰਜ਼, ਜਲੰਧਰ,।
ਟਾਈਪਸੈਟਿੰਗ : ਸੁਰਜੀਤ ਕੰਪਿਊਟਰਜ਼, ਬਸਤੀ ਸ਼ੇਖ, ਜਲੰਧਰ। ਫੋਨ : 2432046

*ਮਿਲਣ ਦੇ ਪਤੇ :*

**ਸਿੱਖ ਮਿਸ਼ਨਰੀ ਕਾਲਜ (ਰਜਿ:)**

1051/14, ਫ਼ੀਲਡ ਗੰਜ, ਲੁਧਿਆਣਾ-141 008 ਫ਼ੋਨ : 0161-5021815
**Website : www.sikhmissionarycollege.org**
**E-mail : query@smcludhiana.com**

*ਸਬ-ਆਫ਼ਿਸ :*

C-135, ਮਾਨਸਰੋਵਰ ਗਾਰਡਨ, ਨਵੀਂ ਦਿੱਲੀ-110015 ਫੋਨ : 011-55330502

ਅਤੇ ਸਿੱਖ ਮਿਸ਼ਨਰੀ ਕਾਲਜ ਦੇ ਸਭ ਸਰਕਲਾਂ ਪਾਸੋਂ

# ਤਤਕਰਾ



ਪੰਥਕ ਢਾਡੀ ਜਥਾ - ਗਿ. ਸਰੂਪ ਸਿੰਘ ਕੰਡਿਆਲਾ

ਪਿੰਡ+ ਡਾ- ਕੰਡਿਆਲਾ ਤਹਿ: ਫਿਲੌਰ (ਜਲੰਧਰ)

Mobil → 98150-03075.

# ਭੂਮਿਕਾ : ਭਗਤੀ ਮਾਰਗ ਦੇ ਪਾਂਧੀ

ਹਉਮੈ ਦਾ ਤਿਆਗ ਕਰ ਕੇ, ਆਪਾ-ਭਾਵ ਤਿਆਗ ਕੇ, ਪ੍ਰਭੂ ਅੱਗੇ ਪੂਰੀ ਤਰ੍ਹਾਂ ਆਤਮ-ਸਮਰਪਣ ਕਰ ਦੇਣਾ ਤੇ ਪ੍ਰਭੂ-ਪਿਆਰ ਦੀ ਰੰਗਣ ਵਿਚ ਰੰਗੇ ਰਹਿਣਾ ਪ੍ਰਭੂ ਦੀ ਭਗਤੀ ਹੈ। ਪ੍ਰਭੂ ਦੇ ਭਾਣੇ ਨੂੰ ਸਮਝਣਾ ਅਤੇ ਉਸ ਅਨੁਸਾਰ ਜੀਵਨ ਬਸਰ ਕਰਨਾ ਭਗਤੀ ਹੈ। ਸਿਮਰਨ (ਗੁਣ-ਗਾਇਨ ਕਰਨਾ), ਪ੍ਰਭੂ ਦੀ ਯਾਦ, ਸੰਸਾਰਕ ਮੋਹ ਦਾ ਤਿਆਗ, ਖਲਕਤ ਦੀ ਸੇਵਾ ਭਗਤੀ ਦੇ ਮੁੱਖ ਅੰਗ ਹਨ।

ਭਗਤੀ ਦਾ ਸੰਕਲਪ ਪ੍ਰਾਚੀਨ ਸੰਕਲਪ ਹੈ, ਪਰ ਭਗਤੀ ਇਕ ਲਹਿਰ ਵਜੋਂ 13ਵੀਂ, 14ਵੀਂ ਤੇ 15ਵੀਂ ਸਦੀ ਵਿਚ ਜੋਬਨ ਤੇ ਰਹੀ ਹੈ। ਭਗਤੀ ਮੁੱਖ ਤੌਰ ਤੇ ਦੋ ਤਰ੍ਹਾਂ ਦੀ ਹੈ—ਵਿਸ਼ਨੂੰ ਦੇ ਵੱਖ-ਵੱਖ ਅਵਤਾਰਾਂ ਦੀ ਭਗਤੀ, ਜਿਸ ਨੂੰ ਵੈਸ਼ਨਵ ਭਗਤੀ ਜਾਂ 'ਸਰਗੁਣ ਭਗਤੀ' ਕਿਹਾ ਜਾਂਦਾ ਹੈ ਅਤੇ ਨਿਰਾਕਾਰ ਪ੍ਰਭੂ ਦੀ ਭਗਤੀ ਜਿਸ ਨੂੰ 'ਨਿਰਗੁਣ ਭਗਤੀ' ਕਿਹਾ ਜਾਂਦਾ ਹੈ। ਗੁਰਮਤਿ ਕਿਉਂਕਿ ਅਵਤਾਰਵਾਦ ਦੇ ਸਿਧਾਂਤ ਨੂੰ ਪੂਰੀ ਤਰ੍ਹਾਂ ਰੱਦ ਕਰਦੀ ਹੈ, ਇਸ ਲਈ ਗੁਰੂ ਸਾਹਿਬਾਨ ਨੇ 'ਨਿਰਗੁਣ ਭਗਤੀ' ਦੇ ਸਿਧਾਂਤ ਨੂੰ ਹੀ ਪ੍ਰਵਾਨ ਕੀਤਾ ਹੈ।

ਗੁਰੂ ਨਾਨਕ ਦੇਵ ਜੀ ਨੇ ਨਿਰਗੁਣ-ਭਗਤੀ-ਧਾਰਾ ਦੇ ਭਗਤਾਂ ਦੀ ਬਾਣੀ ਨੂੰ ਇਕੱਤਰ ਕਰਕੇ ਧਰਮ ਦੇ ਇਤਿਹਾਸ ਵਿਚ ਇਕ ਇਨਕਲਾਬੀ ਕੰਮ ਕੀਤਾ ਸੀ। ਕੁਝ ਕੁ ਭਗਤਾਂ ਪਾਸੋਂ ਪ੍ਰਥਮ ਗੁਰੂ ਦੇ ਮਗਰੋਂ ਵੀ ਬਾਣੀ ਇਕੱਤਰ ਕੀਤੀ ਗਈ ਅਤੇ ਗੁਰੂ ਅਰਜਨ ਦੇਵ ਜੀ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਪੰਦਰਾਂ ਭਗਤਾਂ ਦੀ ਬਾਣੀ ਸ਼ਾਮਿਲ ਕੀਤੀ ਹੈ। ਭਗਤਾਂ ਤੋਂ ਇਲਾਵਾ ਪਹਿਲੇ ਪੰਜ ਸਤਿਗੁਰਾਂ, ਗਿਆਰਾਂ ਭੱਟਾਂ ਅਤੇ ਤਿੰਨ ਗੁਰਸਿੱਖਾਂ ਦੀ ਬਾਣੀ ਵੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਕੀਤੀ ਗਈ ਸੀ। ਨੌਂਵੇਂ ਸਤਿਗੁਰੂ ਸ੍ਰੀ ਗੁਰੂ ਤੇਗ ਬਹਾਦਰ ਜੀ ਦੀ ਬਾਣੀ ਗੁਰੂ ਗੋਬਿੰਦ ਸਿੰਘ ਜੀ ਨੇ 'ਦਮਦਮੀ ਬੀੜ' ਵਿਚ ਚੜ੍ਹਾਈ ਸੀ।

ਗੁਰੂ ਗ੍ਰੰਥ ਸਾਹਿਬ ਵਿਚ ਦਰਜ ਭਗਤਾਂ ਦੀ ਬਾਣੀ ਤਾਂ ਭਾਵੇਂ ਸ਼ੁੱਧ ਰੂਪ ਵਿਚ ਸੁਰੱਖਿਅਤ ਹੈ, ਪਰ ਇਸ ਬਾਣੀ ਦੇ ਬਹੁਤੇ ਰਚਣਹਾਰਿਆਂ ਦੇ ਜੀਵਨ-ਇਤਿਹਾਸ ਦੀ ਪ੍ਰਮਾਣਿਕ ਜਾਣਕਾਰੀ ਉਪਲਬਧ ਨਹੀਂ ਹੈ। ਇਸ ਸੰਬੰਧ ਵਿਚ ਵਿਦਵਾਨਾਂ ਅਤੇ ਇਤਿਹਾਸਕਾਰਾਂ ਵਿਚ ਵੱਡੇ ਮਤਭੇਦ ਪਾਏ ਜਾਂਦੇ ਹਨ। ਆਮ ਤੌਰ ਤੇ ਇਹ ਮੰਨਿਆ ਜਾਂਦਾ ਰਿਹਾ ਹੈ ਕਿ ਦੋ-ਤਿੰਨ ਭਗਤਾਂ ਨੂੰ ਛੱਡ ਕੇ ਬਾਕੀ ਸਭ ਗੁਰੂ ਨਾਨਕ ਦੇਵ ਜੀ ਤੋਂ ਪਹਿਲਾਂ ਹੋਏ ਹਨ ਜਾਂ ਕੁਝ ਕੁ ਉਨ੍ਹਾਂ ਦੇ ਸਮੇਂ ਹੋਏ ਹਨ ਪਰ ਇਕ ਸਿੱਖ ਵਿਦਵਾਨ ਨੇ ਸਾਰੇ ਹੀ ਭਗਤਾਂ ਨੂੰ ਗੁਰੂ ਨਾਨਕ ਦੇਵ ਤੋਂ ਗੁਰਮਤਿ-ਗਿਆਨ ਹਾਸਲ ਕਰਕੇ ਗੁਰਬਾਣੀ ਉਚਾਰਨ ਦੀ ਗੱਲ ਕਹੀ ਹੈ। ਉਨ੍ਹਾਂ ਅਨੁਸਾਰ ਸ਼ੇਖ ਫਰੀਦ ਜੀ ਦੀ ਬਾਣੀ ਵੀ, ਅਸਲ ਵਿਚ ਉਨ੍ਹਾਂ ਦੀ ਗੱਦੀ ਤੇ ਗਿਆਰਵੇਂ ਥਾਂ ਬੈਠੇ ਸ਼ੇਖ ਇਬਰਾਹੀਮ (ਸ਼ੇਖ ਬ੍ਰਹਮ) ਦੀ ਬਾਣੀ ਹੈ। ਭਗਤ ਭੀਖਨ ਅਤੇ ਸੂਰਦਾਸ ਜੀ ਬਾਰੇ ਵੀ ਮਤਭੇਦ ਹਨ।

ਭਗਤ-ਮਾਲਾਵਾਂ ਦੇ ਲੇਖਕਾਂ ਨੇ ਵੀ ਦੰਦ-ਕਥਾਵਾਂ ਨੂੰ ਸਾਖੀਆਂ ਦਾ ਰੂਪ ਦੇ ਕੇ ਭਗਤਾਂ ਦੇ ਜੀਵਨ ਲਿਖੇ ਹਨ। ਭਗਤਾਂ ਦੀ ਉੱਚੀ ਆਤਮਕ ਅਵਸਥਾ ਨੂੰ ਸਿੱਧ ਕਰਨ ਲਈ ਪੌਰਾਣਿਕ ਕਥਾਵਾਂ ਦੀ ਤਰ੍ਹਾਂ ਮਨੋਕਲਪਿਤ ਘਟਨਾਵਾਂ ਲਿਖ ਦਿੱਤੀਆਂ ਹਨ, ਜਿਨ੍ਹਾਂ ਵਿਚ ਕਰਾਮਾਤੀ ਅੰਸ਼ ਵਧੇਰੇ ਹੈ।

ਇਸ ਪੁਸਤਕ ਵਿਚ ਜਿਨ੍ਹਾਂ ਗਿਆਰਾਂ ਭਗਤਾਂ* ਦਾ ਜੀਵਨ ਦਿੱਤਾ ਗਿਆ ਹੈ, ਉਹ ਪ੍ਰਾਪਤ ਸਮੱਗਰੀ ਦੇ ਆਧਾਰ ਤੇ ਲਿਖਿਆ ਗਿਆ ਹੈ। ਇਸ ਲਈ ਵੱਖ-ਵੱਖ ਲੇਖਕਾਂ ਦੀ ਰਾਏ ਦਿੱਤੀ ਗਈ ਹੈ; ਨਿਰਣੇ ਨਹੀਂ ਕੀਤੇ ਗਏ। ਨਿਰਣਾ ਕਰਨਾ ਸਮੁੱਚੇ ਪੰਥ ਦੀ ਪ੍ਰਤਿਨਿਧ ਸੰਸਥਾ ਦਾ ਕੰਮ ਹੈ; ਪਰ ਅਫ਼ਸੋਸ ਨਾਲ ਲਿਖਣਾ ਪੈਂਦਾ ਹੈ ਕਿ ਪੰਥਕ ਆਗੂ ਇਸ ਪਾਸੇ ਵੱਲ ਕੋਈ ਧਿਆਨ ਨਹੀਂ ਦੇ ਰਹੇ। ਸਿੱਟਾ ਇਹ ਨਿਕਲਿਆ ਹੈ ਕਿ ਸਿੱਖ ਇਤਿਹਾਸ, ਵਿਚਾਰਧਾਰਾ ਤੇ ਗੁਰਬਾਣੀ-ਵਿਆਖਿਆ ਬਾਰੇ ਕਈ ਤਰ੍ਹਾਂ ਦੇ ਭਰਮ ਭੁਲੇਖੇ ਸਿੱਖ-ਸਮਾਜ ਵਿਚ ਪਏ ਹੋਏ ਹਨ ਅਤੇ ਦਿਨ-ਬ-ਦਿਨ ਇਨ੍ਹਾਂ ਭਰਮ-ਭੁਲੇਖਿਆਂ ਵਿਚ ਵਾਧਾ ਹੋ ਰਿਹਾ ਹੈ। ਕੀ ਪੰਥਕ ਆਗੂ ਜਾਂ ਪੰਥ-ਦਰਦੀ ਵਿਦਵਾਨ ਰਲ ਕੇ ਕੋਈ ਹੰਭਲਾ ਮਾਰਨਗੇ ਤਾਂ ਕਿ ਸਿੱਖ ਵਿਚਾਰਧਾਰਾ, ਗੁਰਬਾਣੀ ਵਿਆਖਿਆ ਅਤੇ ਇਤਿਹਾਸਕ ਵੇਰਵਿਆਂ ਵਿਚ ਇਕਸਾਰਤਾ ਲਿਆਂਦੀ ਜਾ ਸਕੇ?

—ਕਿਰਪਾਲ ਸਿੰਘ 'ਚੰਦਨ'
ਮੁਖੀ, ਸਾਹਿਤ ਵਿਭਾਗ,
ਸਿੱਖ ਮਿਸ਼ਨਰੀ ਕਾਲਜ।

---

* ਚਾਰ ਭਗਤਾਂ-ਭਗਤ ਕਬੀਰ ਜੀ, ਰਵਿਦਾਸ ਜੀ, ਨਾਮਦੇਵ ਜੀ ਅਤੇ ਸ਼ੇਖ ਫਰੀਦ ਜੀ ਦਾ ਜੀਵਨ 'ਕਾਲਜ' ਵਲੋਂ ਵੱਖ-ਵੱਖ ਪੁਸਤਕਾਂ ਦੇ ਰੂਪ ਵਿਚ ਛਾਪਿਆ ਗਿਆ ਹੈ।

# ਭਗਤ ਜੈਦੇਵ ਜੀ

ਭਾਰਤੀ ਇਤਿਹਾਸ ਵਿਚ ਇਕ ਧਾਰਮਿਕ ਅੰਦੋਲਨ ਉਠਿਆ, ਜਿਸ ਨੂੰ ਭਗਤੀ ਲਹਿਰ ਦਾ ਨਾਮ ਦਿੱਤਾ ਗਿਆ ਹੈ। ਇਸ ਲਹਿਰ ਨੇ ਹਰ ਵਰਗ ਅਤੇ ਵਰਣ ਦੇ ਵਿਅਕਤੀ ਨਾਲ ਸੰਬੰਧ ਕਾਇਮ ਕੀਤਾ, ਲੋਕ ਮਾਨਸਿਕਤਾ ਨੂੰ ਪਰਮਾਤਮਾ ਨਾਲ ਜੋੜ ਕੇ ਆਮ ਇਨਸਾਨ ਨੂੰ ਬਰਾਬਰਤਾ ਦਾ ਦਰਜਾ ਦਿਵਾਇਆ। ਇਸ ਨੇ ਆਤਮ-ਸਮਰਪਣ, ਸਦਭਾਵਨਾ, ਚੰਗੇ ਸਭਿਆਚਾਰ, ਆਤਮ-ਨਿਰਭਰਤਾ, ਨਿਮਰਤਾ ਤੇ ਸਾਦਗੀ ਅਤੇ ਨੇਕੀ ਦਾ ਰਸਤਾ ਅਖਤਿਆਰ ਕਰਨਾ ਭਗਤੀ ਦਾ ਮੁੱਖ ਨਿਸ਼ਚਾ ਦ੍ਰਿੜ੍ਹ ਕਰਵਾਇਆ। ਇਸ ਨੇਕ ਰਸਤੇ ਤੇ ਚਲਦੇ ਹੋਏ ਭਗਤ ਜੈਦੇਵ ਜੀ ਨੇ ਪਰਮਾਤਮਾ ਦੀ ਦਰਗਾਹ ਵਿਚ ਆਤਮਕ ਉਚਾਈਆਂ ਨੂੰ ਛੂਹਿਆ।

ਨਿਰਗੁਣ ਭਗਤੀਧਾਰਾ ਦੀ ਗੁਰਬਾਣੀ ਨਾਲ ਪੂਰੀ ਵਿਚਾਰਧਾਰਕ ਸਮਾਨਤਾ ਹੈ। ਇਸੇ ਲਈ ਪ੍ਰਭੂ-ਦਰ ਪ੍ਰਵਾਨ ਹੋਏ ਭਗਤਾਂ ਦੀ ਬਾਣੀ ਨੂੰ ਗੁਰੂ ਗ੍ਰੰਥ ਸਾਹਿਬ ਜੀ ਵਿਚ ਸ਼ਾਮਿਲ ਕੀਤਾ ਗਿਆ। ਪ੍ਰਭੂ-ਭਗਤੀ ਦੁਆਰਾ ਉੱਚੀ ਆਤਮਕ ਅਵਸਥਾ ਕਿਵੇਂ ਬਣਦੀ ਹੈ—ਇਸ ਦਾ ਜ਼ਿਕਰ ਗੁਰੂ ਅਰਜਨ ਦੇਵ ਜੀ ਨੇ ਬਸੰਤ ਰਾਗ ਵਿਚ ਉਚਾਰੇ ਇਕ ਸ਼ਬਦ ਵਿਚ ਇੰਞ ਕੀਤਾ ਹੈ :

ਧੰਨੈ ਸੇਵਿਆ ਬਾਲ ਬੁਧਿ ॥
ਤ੍ਰਿਲੋਚਨ ਗੁਰ ਮਿਲਿ ਭਈ ਸਿਧਿ ॥
ਬੇਣੀ ਕਉ ਗੁਰਿ ਕੀਓ ਪ੍ਰਗਾਸੁ ॥
ਰੇ ਮਨ ਤੂ ਭੀ ਹੋਹਿ ਦਾਸੁ ॥ ੫ ॥
ਜੈਦੇਵ ਤਿਆਗਿਓ ਅਹੰਮੇਵ ॥
ਨਾਈ ਉਧਰਿਓ ਸੈਨੁ ਸੇਵ ॥
ਮਨੁ ਡੀਗਿ ਨ ਡੋਲੈ ਕਹੂੰ ਜਾਇ ॥
ਮਨ ਤੂ ਭੀ ਤਰਸਹਿ ਸਰਣਿ ਪਾਇ ॥ ੬ ॥ *(ਪੰਨਾ ੧੧੯੨)*

**ਅਰਥਾਤ :** ਭਗਤ ਧੰਨੇ ਨੇ ਬਾਲਕਾਂ ਵਾਲੀ ਨਿਰਮਲ-ਬੁੱਧੀ ਪ੍ਰਾਪਤ ਕਰਕੇ ਪਰਮਾਤਮਾ ਦੀ ਭਗਤੀ ਕੀਤੀ। ਤ੍ਰਿਲੋਚਨ ਨੇ ਗੁਰੂ ਨੂੰ ਮਿਲ ਕੇ (ਭਗਤੀ ਵਿਚ) ਸਫਲਤਾ ਪ੍ਰਾਪਤ ਕੀਤੀ ਅਤੇ ਬੇਣੀ ਜੀ ਨੇ ਸਰੀਰ ਦਾ ਖਿਆਲ ਛੱਡ ਕੇ ਆਤਮਕ ਜੀਵਨ ਦਾ ਚਾਨਣ ਪ੍ਰਾਪਤ ਕੀਤਾ ਹੈ। ਹੇ ਮੇਰੇ ਮਨ ਤੂੰ ਵੀ ਪਰਮਾਤਮਾ ਦਾ ਭਗਤ ਬਣ। ਇਸ ਤਰ੍ਹਾਂ ਜੈਦੇਵ ਨੇ ਉੱਚੀ ਜਾਤ ਦਾ ਮਾਣ ਛੱਡ ਕੇ ਪ੍ਰਭੂ-ਭਗਤੀ ਦ੍ਰਿੜ੍ਹ ਕੀਤੀ, ਅਤੇ ਭਗਤੀ ਦੀ ਬਰਕਤ ਨਾਲ ਭਗਤ ਸੈਣ ਜੀ ਸੰਸਾਰ ਸਮੁੰਦਰ ਨੂੰ ਪਾਰ ਕਰ ਗਏ ਤੇ ਉਨ੍ਹਾਂ ਦਾ ਮਨ ਅਡੋਲ ਹੋ ਗਿਆ ਤੇ ਮਾਇਆ ਦੇ ਪ੍ਰਭਾਵ ਤੋਂ ਬਚ ਗਏ।

ਭਗਤ ਜੈਦੇਵ ਜੀ ਦਾ ਭਗਤੀ ਲਹਿਰ ਵਿਚ ਵਿਸ਼ੇਸ਼ ਸਥਾਨ ਹੈ। ਉਹਨਾਂ ਆਤਮਕ

ਉਚਾਈ ਹੀ ਨਹੀਂ ਪਾਈ ਸਗੋਂ ਸੰਸਾਰ ਸਮੁੰਦਰ ਤੋਂ ਪਾਰ ਹੋ ਗਏ। ਇਸ ਪ੍ਰਥਾਇ ਭਗਤ ਕਬੀਰ ਜੀ ਦੱਸਦੇ ਹਨ ਕਿ ਭਗਤ ਜੈਦੇਵ ਜੀ, ਨਾਮਦੇਵ ਜੀ, ਸੁਦਾਮਾ ਜੀ 'ਤੇ ਪ੍ਰਭੂ ਦੀ ਬਖ਼ਸ਼ਿਸ਼ ਹੋਈ ਤੇ ਉਹ ਪ੍ਰਭੂ ਵਿਚ ਅਭੇਦ ਹੋ ਗਏ :

ਜੈਦੇਉ ਨਾਮਾ ਬਿਪ ਸੁਦਾਮਾ
ਤਿਨ ਕਉ ਕ੍ਰਿਪਾ ਭਈ ਹੈ ਅਪਾਰ॥

*(ਬਿਲਾਵਲ, ਪੰਨਾ ੮੫੬)*

**ਮੁੱਢਲੀ ਜਾਣਕਾਰੀ :** ਜੈਦੇਵ ਜੀ ਸੰਸਕ੍ਰਿਤ ਦੇ ਪ੍ਰਸਿੱਧ ਪੰਡਿਤ ਸਨ। ਉਹਨਾਂ ਦੇ ਪਿਤਾ ਦਾ ਨਾਮ ਭੋਜਦੇਵ ਬ੍ਰਾਹਮਣ ਅਤੇ ਮਾਤਾ ਦਾ ਨਾਮ ਰਾਮਾ ਦੇਵੀ ਸੀ। ਭਗਤ ਜੀ ਦੀ ਮਾਤਾ ਦੇ ਨਾਮ ਬਾਰੇ ਇਤਿਹਾਸਕਾਰਾਂ ਵਿਚ ਮਤਭੇਦ ਹਨ। ਗਿਆਨੀ ਪ੍ਰਤਾਪ ਸਿੰਘ ਨੇ ਉਨ੍ਹਾਂ ਦੀ ਮਾਤਾ ਦਾ ਨਾਮ ਬਾਮਦੇਵੀ ਲਿਖਿਆ ਹੈ, ਬਾਕੀ ਇਤਿਹਾਸਕਾਰ ਰਾਮਾ ਦੇਵੀ ਨਾਮ ਹੀ ਦੇ ਰਹੇ ਹਨ।

**ਜਨਮ :** ਭਗਤ ਜੈਦੇਵ ਜੀ ਦਾ ਜਨਮ ਪਿੰਡ ਕੇਂਦੂਲੀ, ਜ਼ਿਲ੍ਹਾ ਬੀਰ ਭੂਮਿ, ਪੱਛਮੀ ਬੰਗਾਲ ਵਿਚ ਹੋਇਆ ਸੀ। ਪ੍ਰੋਫੈਸਰ ਸਾਹਿਬ ਸਿੰਘ ਅਤੇ ਮਹਾਨ ਕੋਸ਼ ਦੇ ਰਚੈਤਾ ਭਾਈ ਕਾਨ੍ਹ ਸਿੰਘ ਨਾਭਾ ਇਸ ਗੱਲ ਦੀ ਗਵਾਹੀ ਭਰਦੇ ਹਨ। ਆਪ ਜੀ ਦੇ ਜਨਮ ਸਮੇਂ ਬਾਰੇ ਵੀ ਕਈ ਤਰ੍ਹਾਂ ਦੇ ਫ਼ਰਕ ਪਾਏ ਜਾਂਦੇ ਹਨ। ਪ੍ਰਿੰਸੀਪਲ ਸਤਿਬੀਰ ਸਿੰਘ ਬਾਰ੍ਹਵੀਂ ਸਦੀ ਦੇ ਤੀਜੇ ਦਹਾਕੇ ਵਿਚ ਜਨਮ ਮੰਨਦੇ ਹਨ, ਜਦ ਕਿ ਡਾ: ਵਿਦਿਆਵਤੀ ਸੰਨ 1170 ਦੇ ਕਰੀਬ ਜਨਮ ਹੋਣਾ ਮੰਨਦੇ ਹਨ ਪਰ ਗਿਆਨੀ ਪ੍ਰਤਾਪ ਸਿੰਘ ਜੀ ਅਨੁਸਾਰ ਰਾਧਾ ਕ੍ਰਿਸ਼ਨ ਦਾਸ ਨੇ ਆਪਣੀ ਪੁਸਤਕ ਭਗਤ ਨਾਮਾਵਾਲੀ ਵਿਚ ਭਗਤ ਜੈਦੇਵ ਜੀ ਦੇ ਮਾਤਾ-ਪਿਤਾ ਦਾ ਸਮਾਂ 1025 ਈਸਵੀ ਤੋਂ 1050 ਈਸਵੀ ਵਿਚ ਦਿੱਤਾ ਹੈ। ਇਸ ਤਰ੍ਹਾਂ ਸ: ਸਰੂਪ ਸਿੰਘ (ਅਲੱਗ) ਉਨ੍ਹਾਂ ਦਾ ਜਨਮ 1201 ਈਸਵੀ ਨੂੰ ਮੰਨਦਾ ਹੈ। ਭਾਈ ਕਾਨ੍ਹ ਸਿੰਘ ਨਾਭਾ ਮਹਾਨ ਕੋਸ਼ ਵਿਚ ਵਰਣਨ ਕਰਦੇ ਹਨ ਕਿ ਰਾਜਾ ਲਕਸ਼ਮਣ ਸੰਨ 1119 ਵਿਚ ਗੱਦੀ ਤੇ ਬੈਠਾ। 1199 ਵਿਚ ਬਖ਼ਤਯਾਰ ਦੇ ਪੁੱਤਰ ਮੁਹੰਮਦ ਤੋਂ ਹਾਰ ਕੇ ਦੇਸ਼ ਛੱਡ ਗਿਆ, ਜਿਹਨਾਂ ਦੀ ਰਾਜਧਾਨੀ ਨਦੀਆ (ਨਵਦੀਪ) ਸੀ। (ਪਰ ਭਾਈ ਜੋਧ ਸਿੰਘ ਇਸ ਰਾਜੇ ਦਾ ਰਾਜ 1170 ਤੋਂ ਆਰੰਭ ਹੋਇਆ ਮੰਨਦੇ ਹਨ)। ਭਗਤ ਜੀ ਰਾਜਾ ਲਕਸ਼ਮਣ ਸੈਨ ਦੇ ਦਰਬਾਰੀ ਕਵੀ ਸਨ, ਇਸ ਲਈ ਸਪੱਸ਼ਟ ਹੈ 1119 ਤੱਕ ਉਹਨਾਂ ਦਾ ਜਨਮ ਹੋ ਚੁੱਕਾ ਸੀ ਜਾਂ ਇਸ ਤੋਂ ਕੁਝ ਸਮਾਂ ਬਾਅਦ ਹੋਇਆ ਹੈ। ਇਸ ਉਪਰੋਕਤ ਚਰਚਾ ਤੋਂ ਇਹ ਸਪੱਸ਼ਟ ਹੈ ਕਿ ਉਹਨਾਂ ਦਾ ਜਨਮ ਬਾਰ੍ਹਵੀਂ ਸਦੀ ਦੇ ਲਗਭਗ ਅੱਧੇ ਤੋਂ ਤੀਜੇ ਦਹਾਕੇ ਦੇ ਵਿਚਕਾਰ (1150 ਤੋਂ 1180 ਵਿਚਕਾਰ) ਮੰਨਿਆ ਜਾ ਸਕਦਾ ਹੈ। ਭਾਈ ਕਾਨ੍ਹ ਸਿੰਘ ਨਾਭਾ, ਪ੍ਰਿੰਸੀਪਲ ਸਤਿਬੀਰ ਸਿੰਘ ਤੇ ਰਾਧਾਕ੍ਰਿਸ਼ਨ ਵੀ ਇਸ ਸਮੇਂ ਨੂੰ ਹੀ ਜੈਦੇਵ ਜੀ ਦਾ ਜਨਮ ਸਮਾਂ ਮੰਨਦੇ ਹਨ।

**ਬਚਪਨ ਅਤੇ ਵਿਆਹ :** ਭਗਤ ਜੈਦੇਵ ਜੀ ਦਾ ਬਚਪਨ ਪਿੰਡ ਵਿਚ ਗੁਜ਼ਰਿਆ। ਸ: ਸਰੂਪ ਸਿੰਘ 'ਪ੍ਰੀਚੈ ਸ੍ਰੀ ਗੁਰੂ ਗ੍ਰੰਥ ਸਾਹਿਬ' ਵਿਚ ਲਿਖਦੇ ਹਨ ਕਿ ਬਚਪਨ ਵਿਚ

ਆਪ ਦੇ ਮਾਤਾਂ-ਪਿਤਾ ਦਾ ਦਿਹਾਂਤ ਹੋ ਗਿਆ ਸੀ ਅਤੇ ਪਿਤਾ ਦੇ ਇਕ ਦੋਸਤ ਨਰਿੰਜਨ ਨੇ ਹੇਰਾ-ਫੇਰੀ ਨਾਲ ਸਾਰੀ ਜਾਇਦਾਦ ਹੜੱਪ ਲਈ ਜਿਸ ਕਾਰਨ ਆਪ ਜੀ ਰਮਤੇ ਬਣ ਕੇ ਫਿਰਨ ਲੱਗੇ। ਆਪ ਜੀ ਵਿਚ ਤਿਆਗ ਅਤੇ ਉਪਰਾਮਤਾ ਇਸ ਕਦਰ ਵਧ ਗਈ ਕਿ ਆਪ ਵੈਰਾਗ ਵਿਚ ਹੀ ਗੀਤ ਲਿਖਦੇ ਅਤੇ ਗਾਉਂਦੇ ਸਨ। ਆਪ ਜੀ ਦੀ ਤਿਆਗ ਦੀ ਭਾਵਨਾ ਅਖੀਰ ਇਸ ਹੱਦ ਤੱਕ ਹੋ ਗਈ ਕਿ ਆਪ ਭਗਤੀ ਲਈ ਸਫਰ ਵਿਚ ਗੜਵਾ ਅਤੇ ਗੋਦੜੀ ਨਾਲ ਰੱਖਦੇ। ਇਕ ਜਾਂ ਦੋ ਰਾਤਾਂ ਤੋਂ ਵੱਧ ਕਿਸੇ ਦਰਖਤ ਹੇਠਾਂ ਨਾ ਬਿਤਾਉਂਦੇ ਤਾਂ ਕਿ ਕਿਤੇ ਉਸ ਦਰਖ਼ਤ ਦੇ ਸੁਖਾਂ ਤੋਂ ਉਸ ਦਰਖ਼ਤ ਨਾਲ ਮੋਹ ਨਾ ਪੈ ਜਾਵੇ, ਮੋਹ ਤਾਂ ਕੇਵਲ ਪਰਮਾਤਮਾ ਨਾਲ ਹੀ ਰੱਖਦੇ ਸਨ। ਨਿੱਤ ਨਵੀਆਂ ਰਚਨਾਵਾਂ ਲਿਖ ਕੇ ਪਰਮਾਤਮਾ ਦੀ ਉਸਤਤ ਵਿਚ ਗਾਉਂਦੇ ਸਨ।

ਆਪ ਪਹਿਲਾਂ ਵੈਸ਼ਨਵਮਤ-ਧਾਰੀ ਕ੍ਰਿਸ਼ਨ-ਉਪਾਸਕ ਸਨ। ਪਰ ਤੱਤਵੇਤਾ ਸਾਧੂਆਂ ਦੀ ਸੰਗਤ ਕਰਕੇ ਪਰਮਾਤਮਾ ਦੇ ਭਗਤ ਬਣ ਗਏ। ਆਪ ਜੀ ਜਿਥੇ ਸੰਸਕ੍ਰਿਤ ਅਤੇ ਪ੍ਰਾਕ੍ਰਿਤ ਦੇ ਪੂਰਨ ਪੰਡਿਤ ਸਨ, ਉਥੇ ਰਾਗ ਵਿਦਿਆ ਦੇ ਵੀ ਮਾਹਿਰ ਸਨ। ਆਪ ਆਪਣੀ ਪਤਨੀ ਪਦਮਾਵਤੀ ਨਾਲ ਮਿਲ ਕੇ ਮਨੋਹਰ ਸੁਰ ਵਿਚ ਆਪਣੀਆਂ ਰਚਨਾਵਾਂ ਗਾਉਂਦੇ ਸਨ।

ਆਪ ਜੀ ਦੇ ਗ੍ਰਿਹਸਤ ਜੀਵਨ ਬਾਰੇ ਇਤਿਹਾਸ ਵਿਚ ਕੁਝ ਵਰਣਨ ਇਸ ਤਰ੍ਹਾਂ ਆਉਂਦਾ ਹੈ ਕਿ ਜਦ ਆਪ ਜੀ ਦੇਸ਼ਾਂਤਰਾਂ ਦੇ ਤੀਰਥਾਂ ਦੀ ਯਾਤਰਾ ਕਰਦੇ ਹੋਏ ਜਗਨਨਾਥਪੁਰੀ ਪਹੁੰਚੇ ਤਾਂ ਇਸ ਅਸਥਾਨ ਤੇ ਵੈਸ਼ਨਵ ਮਹਾਤਮਾ ਦਾ ਬੜਾ ਪੂਜਨੀਕ ਅਸਥਾਨ ਤੇ ਹਿੰਦੂ ਤੀਰਥ ਕੇਂਦਰ ਸੀ। ਪ੍ਰਿੰਸੀਪਲ ਸਤਿਬੀਰ ਸਿੰਘ ਜੀ ਅਨੁਸਾਰ ਅਗਨੀਹੋਤਰੀ ਨਾਮ ਦਾ ਬ੍ਰਾਹਮਣ ਆਪਣੀ ਲੜਕੀ, ਜੋ ਬਹੁਤ ਸੁੰਦਰ ਸੀ, ਬਲੀ ਚੜ੍ਹਾਉਣ ਲਈ ਲਿਆਇਆ ਪਰ ਇਥੇ ਜਾ ਕੇ ਉਸ ਨੇ ਮਨ ਦਾ ਖਿਆਲ ਬਦਲ ਕੇ ਲੜਕੀ ਦੀ ਸ਼ਾਦੀ ਜੈਦੇਵ ਜੀ ਨਾਲ ਕਰਨ ਦਾ ਮਨ ਬਣਾ ਲਿਆ ਪਰ ਜੈਦੇਵ ਜੀ ਅਤਿ ਦੇ ਤਿਆਗੀ ਸਨ। ਇਸ ਲਈ ਇਨ੍ਹਾਂ ਨੇ ਸ਼ਾਦੀ ਤੋਂ ਇਨਕਾਰ ਕਰ ਦਿੱਤਾ। ਜੈਦੇਵ ਦੇ ਇਨਕਾਰ ਦੇ ਬਾਵਜੂਦ ਬ੍ਰਾਹਮਣ ਅਗਨੀਹੋਤਰੀ ਨੇ ਆਪਣੀ ਧੀ ਨੂੰ ਕਿਹਾ ਬੇਟੀ, "ਅੱਜ ਤੋਂ ਤੂੰ ਪੰਡਿਤ ਜੈਦੇਵ ਦੀ ਸੇਵਕ ਹੋ ਗਈ, ਮੈਂ ਤੈਨੂੰ ਆਪਣੇ ਵਲੋਂ ਇਹਨਾਂ ਦੇ ਲੜ ਲਾ ਕੇ ਜਾ ਰਿਹਾ ਹਾਂ।" ਇਹ ਆਖ ਕੇ ਉਹ ਬੇਟੀ ਨੂੰ ਜੈਦੇਵ ਪਾਸ ਛੱਡ ਕੇ ਚਲਾ ਗਿਆ। ਜੈਦੇਵ ਨੇ ਪਦਮਾ ਨੂੰ ਕਿਹਾ, "ਮੇਰੇ ਮਨ ਵਿਚ ਭਗਤੀ ਤੇ ਵੈਰਾਗ ਦੀ ਪ੍ਰਧਾਨਤਾ ਹੈ। ਵਿਆਹ ਤੋਂ ਬਾਅਦ ਸੰਤਾਨ ਹੋਵੇਗੀ, ਉਸਦੀ ਪਾਲਣਾ-ਪੋਸ਼ਣਾ ਲਈ ਜ਼ਰੂਰੀ ਵਸਤਾਂ ਵੀ ਸ਼ਾਇਦ ਮੈਂ ਨਾ ਦੇ ਸਕਾਂ। ਮੈਨੂੰ ਡਰ ਹੈ ਕਿ ਵਿਆਹ ਤੋਂ ਬਾਅਦ ਕਿਤੇ ਮੈਂ ਆਪਣੇ ਆਦਰਸ਼ਾਂ ਤੋਂ ਨਾ ਡੋਲ ਜਾਵਾਂ?" ਇਸ ਤੇ ਪਦਮਾ ਨੇ ਕਿਹਾ, "ਮੈਂ ਤੁਹਾਨੂੰ ਤਨੋਂ ਮਨੋਂ ਪਤੀ ਸਵੀਕਾਰ ਕਰ ਚੁੱਕੀ ਹਾਂ, ਤੁਹਾਡੇ ਚਰਨਾਂ ਵਿਚ ਰਹਿ ਕੇ ਜ਼ਿੰਦਗੀ ਬਤੀਤ ਕਰਾਂਗੀ, ਜੋ ਆਖੋਗੇ, ਮੈਂ ਕਰਾਂਗੀ। ਮੇਰੀ ਸੇਵਾ ਪ੍ਰਵਾਨ ਕਰੋ।" ਜੈਦੇਵ ਇਹ ਬਚਨ ਸੁਣ ਕੇ ਖੁਸ਼ ਹੋਇਆ ਅਤੇ ਸ਼ਾਦੀ ਕਰ ਲਈ ਅਤੇ ਗ੍ਰਿਹਸਤ ਦੇ ਨਾਲ ਭਗਤੀ ਵਾਲਾ ਜੀਵਨ ਸ਼ੁਰੂ ਕੀਤਾ।

**ਪ੍ਰਸਿੱਧ ਰਚਨਾਵਾਂ :** ਆਪ ਜੀ ਦੀਆਂ ਰਚਨਾਵਾਂ ਦੇ ਤਿੰਨ ਸੰਗ੍ਰਹਿ ਮੰਨੇ ਜਾਂਦੇ ਹਨ। ਜਿਹਨਾਂ ਦਾ ਨਾਮ (ੳ) ਦਰਸ਼ਨ ਰਾਘਵ (ਅ) ਗੀਤ ਗੋਵਿੰਦ (ੲ) ਚੰਦਰ ਲੋਕ ਹਨ। ਇਹਨਾਂ ਵਿਚ 'ਗੀਤ ਗੋਵਿੰਦ' ਕਾਵਿ-ਕਲਾ ਅਤੇ ਸੰਗੀਤ ਦੇ ਪੱਖੋਂ ਬਹੁਤ ਪ੍ਰਸਿੱਧ ਹੋਈ ਹੈ। ਇਸ ਵਿਚਲੇ ਗੀਤ ਅਤੇ ਭਜਨ ਲੈਅ ਨਾਲ ਗਾਏ ਜਾਂਦੇ ਹਨ। ਗਾਉਣ ਵਾਲੇ ਅਤੇ ਸੁਣਨ ਵਾਲੇ ਵੀ ਮੰਤਰ-ਮੁਗਧ ਹੋ ਜਾਂਦੇ ਹਨ। ਅੱਜ ਵੀ ਜਗਨਨਾਥ ਦੇ ਮੰਦਰਾਂ ਵਿਚ ਇਹਨਾਂ ਦੇ ਰਚੇ ਹੋਏ ਗ੍ਰੰਥ 'ਗੀਤ ਗੋਵਿੰਦ' ਦੇ ਭਜਨ ਗਾਏ ਜਾਂਦੇ ਹਨ।

ਗੁਰੂ ਨਾਨਕ ਦੇਵ ਜੀ ਨੇ ਪਹਿਲੀ ਉਦਾਸੀ ਸਮੇਂ ਆਸਾਮ ਦੇ ਵੱਖ-ਵੱਖ ਨਗਰਾਂ ਦੇ ਪ੍ਰਚਾਰ ਸਮੇਂ ਜਗਨਨਾਥਪੁਰੀ ਤੋਂ ਹੀ ਭਗਤ ਜੈਦੇਵ ਦੇ ਦੋ ਸ਼ਬਦ ਪ੍ਰਾਪਤ ਕੀਤੇ ਸਨ। ਇਕ ਸ਼ਬਦ ਰਾਗ ਗੂਜਰੀ ਅਤੇ ਦੂਜਾ ਮਾਰੂ ਰਾਗ ਵਿਚ ਦਰਜ ਹੈ।

**ਭਗਤ ਜੀ ਦਾ ਅੰਤਿਮ ਸਮਾਂ ਅਤੇ ਸ਼ਖ਼ਸੀਅਤ :** ਭਗਤ ਜੈਦੇਵ ਜੀ ਨੇ ਅੰਤਲਾ ਸਮਾਂ ਪਿੰਡ ਕੇਂਦੁਲੀ ਵਿਖੇ ਹੀ ਆ ਕੇ ਲੰਘਾਇਆ। ਆਪ ਜੀ ਤਿਆਗ ਦੀ ਮੂਰਤ ਸਨ, ਕਿਉਂਕਿ ਰਾਜਾ ਲਕਸ਼ਮਣ ਸੈਨ ਦੇ ਦਰਬਾਰ ਨੂੰ ਅੰਤਿਮ ਸਮੇਂ ਛੱਡ ਕੇ ਸੰਸਾਰੀ ਲੋਕਾਂ ਨੂੰ ਮੋਹ ਦੇ ਜਾਲ ਵਿਚੋਂ ਨਿਕਲਣ ਦਾ ਰਸਤਾ ਦਿਖਾਇਆ। ਇਥੇ ਹੀ ਭਗਤੀ ਕਰਦਿਆਂ ਅੰਤਿਮ ਸਵਾਸ ਤਿਆਗੇ ਸਨ। ਆਪ ਜੀ ਬੜੇ ਆਦਰਸ਼ਕ ਗ੍ਰਿਹਸਤੀ, ਉੱਚੇ ਭਗਤ ਅਤੇ ਆਏ ਗਏ ਦੀ ਸੇਵਾ ਕਰਨ ਵਾਲੇ ਸਨ।

ਭਗਤ ਜੈਦੇਵ ਜੀ ਨੂੰ ਰਾਜਾ ਲਕਸ਼ਮਣ ਸੈਨ ਨੇ ਆਪਣੇ ਦਰਬਾਰ ਲਈ 'ਰਤਨ' ਥਾਪਿਆ ਸੀ। ਰਾਜ ਦਰਬਾਰ ਵਿਚ ਚਾਰ ਰਤਨ ਹੋਰ ਸਨ। ਭਗਤ ਜੈਦੇਵ ਜੀ ਨੇ ਆਪ ਹੀ ਚਹੁੰ ਰਤਨਾਂ ਬਾਰੇ ਲਿਖਿਆ ਹੈ ਕਿ ਉਮਾਪਤੀਧਾਰ ਦੀ ਸ਼ਬਦ ਚਿਤਰਕਾਰੀ, ਸਰਨਾ ਦੀ ਖੜ੍ਹੇ-ਖੜੋਤੇ ਕਵਿਤਾ ਰਚਨ ਦੀ ਯੋਗਤਾ, ਗੋਵਰਧਨ ਦਾ ਬ੍ਰਿਹੇ-ਬਿਆਨ, ਧੋਈ ਦਾ ਇਕ ਵਾਰ ਕੋਈ ਪਾਠ ਸੁਣ ਕੇ ਹੀ ਸੁਣਾ ਦੇਣਾ ਅਤੇ ਜੈਦੇਵ ਜੀ ਦੀ ਨਵੇਕਲੀ ਲਿਖਤ ਸ਼ੈਲੀ ਨੂੰ ਕੋਈ ਵਿਰਲਾ ਹੀ ਪੁੱਜ ਸਕਦਾ ਹੈ। ਆਪ ਜੀ ਏਨੀ ਉੱਚੀ ਸ਼ਖ਼ਸੀਅਤ ਦੇ ਮਾਲਕ ਸਨ। ਆਪ ਜੀ ਨੇ ਸਿਫ਼ਤ-ਸਾਲਾਹ ਕਰਕੇ ਪਰਮਾਤਮਾ ਨਾਲ ਅਭੇਦਤਾ ਪਾ ਲਈ ਸੀ। ਉਹਨਾਂ ਦੇ ਜੀਵਨ ਤੋਂ ਸਾਨੂੰ ਅਕਾਲ ਪੁਰਖ ਦੇ ਸਿਮਰਨ ਨੂੰ ਜੀਵਨ ਦਾ ਅਨਿੱਖੜਵਾਂ ਅੰਗ ਬਣਾਉਣ ਦੀ ਪ੍ਰੇਰਨਾ ਮਿਲਦੀ ਹੈ ਜਿਸ (ਨਾਮ ਸਿਮਰਨ) ਨਾਲ ਜ਼ਿੰਦਗੀ ਦੇ ਮਨੋਰਥ ਦੀ ਪ੍ਰਾਪਤੀ ਹੋ ਸਕਦੀ ਹੈ।

***(1) ਭਗਤ ਜੈਦੇਵ ਜੀ ਦੀ ਬਾਣੀ ਦਾ ਸਮੁੱਚਾ ਭਾਵ :***

ਭਗਤ ਜੈਦੇਵ ਜੀ ਦੀ ਸਮੁੱਚੀ ਬਾਣੀ ਪੜ੍ਹਨ ਤੋਂ ਇਹ ਸਪੱਸ਼ਟ ਹੋ ਜਾਂਦਾ ਹੈ ਕਿ ਪਰਮਾਤਮਾ ਸਭ ਤੋਂ ਪਹਿਲਾਂ ਹੈ, ਉਸ ਦੀ ਉਪਮਾ ਨਹੀਂ ਕੀਤੀ ਜਾ ਸਕਦੀ। ਉਹ ਮਹਾਨ, ਅਸਚਰਜ, ਅਦਭੁਤ ਹੈ, ਪ੍ਰਕਿਰਤੀ ਵਿਚ ਤੇ ਪ੍ਰਕਿਰਤੀ ਤੋਂ ਪਰ੍ਹੇ ਹੈ। ਅਜਿਹੇ ਪਰਮਾਤਮਾ ਦੇ ਧਿਆਨ ਧਰਨ ਨਾਲ ਜਨਮ, ਬੁਢੇਪੇ ਤੇ ਮੌਤ ਦਾ ਦੁੱਖ ਨਹੀਂ ਆਉਂਦਾ। ਮਾੜੇ ਕੰਮ ਛੱਡ ਕੇ ਉਸ ਪਰਮਾਤਮਾ ਦਾ ਸਿਮਰਨ ਕਰਨ ਲਈ ਭਗਤ ਜੀ ਪ੍ਰੇਰਨਾ ਕਰਦੇ ਹਨ। ਭਗਤ ਜੀ ਫੋਕਟ ਕਰਮਾਂ, ਜਪ, ਤਪ, ਦਾਨ ਦਾ ਖੰਡਨ ਕਰਦੇ ਹਨ।

ਆਪ ਜੀ ਦੇ ਅਨੁਸਾਰ ਇੜਾ, ਪਿੰਗਲਾ, ਸੁਖਮਨਾ, ਦੁਆਰਾ ਪ੍ਰਾਣਾਂ ਦਾ ਅਭਿਆਸ ਕਰਨ ਦਾ ਕੋਈ ਲਾਭ ਨਹੀਂ ਹੈ। ਕੇਵਲ ਪਰਮਾਤਮਾ ਦੀ ਸਿਫ਼ਤ-ਸਾਲਾਹ ਕਰਨ ਨਾਲ ਹੀ ਪਰਮਾਤਮਾ ਨਾਲ ਯੋਗ (ਇਕਮਿਕਤਾ) ਸੰਭਵ ਹੈ। ਗਿਆਨ ਅਤੇ ਸ਼ਰਧਾ ਨਾਲ ਕੀਤੇ ਸਿਮਰਨ ਨਾਲ ਨਿਰਬਾਣ ਸਰੂਪ ਬ੍ਰਹਮ ਪਰਮਾਤਮਾ (ਅਕਾਲ ਪੁਰਖ) ਦੀ ਪ੍ਰਾਪਤੀ ਹੋ ਜਾਂਦੀ ਹੈ।

*(2) ਭਗਤ ਜੈਦੇਵ ਜੀ ਦੀ ਬਾਣੀ ਅਤੇ ਗੁਰਮਤਿ ਦਾ ਆਸ਼ਾ :*

ਭਗਤ ਜੈਦੇਵ ਜੀ ਦੀ ਬਾਣੀ ਦੇ ਦੋ ਸ਼ਬਦਾਂ ਦੇ ਅਰਥਾਂ ਤੋਂ ਸਪੱਸ਼ਟ ਹੋ ਜਾਂਦਾ ਹੈ ਕਿ ਇਹ ਗੁਰਮਤਿ ਦੇ ਆਸ਼ੇ ਤੇ ਪੂਰੇ ਉਤਰਦੇ ਹਨ। ਗੁਰੂ ਨਾਨਕ ਦੇਵ ਜੀ ਨੇ ਭਗਤ-ਬਾਣੀ ਉਹ ਹੀ ਸਾਂਭੀ ਅਤੇ ਅਗਲੇ ਗੁਰ-ਵਿਅਕਤੀ ਨੂੰ ਦੇ ਦਿੱਤੀ ਜੋ ਗੁਰਮਤਿ ਸਿਧਾਂਤ ਦੀ ਕਸੌਟੀ ਤੇ ਪੂਰੀ ਉੱਤਰਦੀ ਸੀ। ਭਗਤ ਜੈਦੇਵ ਜੀ ਦੀ ਬਾਣੀ ਵਿਚ ਮੁੱਖ ਤੌਰ ਤੇ ਹੇਠ ਲਿਖੇ ਗੁਰਮਤਿ ਸਿਧਾਂਤ ਆਏ ਹਨ :

**(ੳ) ਇਕ ਪਰਮਾਤਮਾ ਤੇ ਵਿਸ਼ਵਾਸ :** ਭਗਤ ਜੈਦੇਵ ਜੀ ਇਕ ਅਕਾਲ ਪੁਰਖ ਵਿਚ ਵਿਸ਼ਵਾਸ ਦ੍ਰਿੜ੍ਹਾਉਂਦੇ ਹਨ। ਉਹ ਸਾਰੇ ਦੁੱਖਾਂ ਦਾ ਹੱਲ ਪਰਮਾਤਮਾ ਦੇ ਨਾਮ ਸਿਮਰਨ ਨੂੰ ਮੰਨਦੇ ਹੋਏ ਆਖਦੇ ਹਨ ਕਿ ਸਿਮਰਨ ਨਾਲ ਸਾਰੇ ਖ਼ਜ਼ਾਨੇ ਮਿਲ ਜਾਂਦੇ ਹਨ :

**ਕੇਵਲ ਰਾਮ ਨਾਮ ਮਨੋਰਮੰ ॥**
**ਬਦਿ ਅੰਮ੍ਰਿਤ ਤਤ ਮਇਅੰ ॥** *(ਗੂਜਰੀ, ਪੰਨਾ ੫੨੬)*

ਪ੍ਰਭੂ ਦੇ ਸਿਮਰਨ ਨਾਲ ਜਨਮ-ਮਰਨ, ਬੁਢੇਪਾ, ਚਿੰਤਾ, ਫਿਕਰ ਅਤੇ ਮੌਤ ਦਾ ਡਰ ਖਤਮ ਹੋ ਜਾਂਦਾ ਹੈ :

**—ਨ ਦਨੋਤਿ ਜਸਮਰਣੇਨ ॥ ਜਨਮ ਜਰਾਧਿ ਮਰਣ ਭਇਅੰ ॥**
*(ਗੂਜਰੀ, ੫੨੬)*

**—ਗੋਬਿੰਦ ਗੋਬਿੰਦੇਤਿ ਜਪਿ, ਨਰ ਸਕਲ ਸਿਧਿ ਪਦੰ ॥**
*(ਪੰਨਾ ੫੨੬)*

[**ਪਦ ਅਰਥ : ਨ ਦਨੋਤਿ**—ਦੁੱਖ ਨਹੀਂ ਹੁੰਦਾ। **ਜਸਮਰਣੇਨ**—ਜਿਸ ਦੇ ਸਿਮਰਨ ਨਾਲ। **ਜਰਾਧਿ**—ਬੁਢੇਪਾ ਤੇ ਮਾਨਸਿਕ ਰੋਗ। **ਸਿਧਿ ਪਦੰ**—ਸਾਰੀਆਂ ਸਿੱਧੀਆਂ ਦਾ ਟਿਕਾਣਾ।]

ਉਪਰੋਕਤ ਤੁਕਾਂ ਤੋਂ ਸਪੱਸ਼ਟ ਹੈ ਕਿ ਭਗਤ ਜੀ ਦਾ ਇਕ ਅਕਾਲ ਪੁਰਖ ਤੇ ਦ੍ਰਿੜ੍ਹ ਵਿਸ਼ਵਾਸ ਤੇ ਨਿਸ਼ਚਾ ਹੈ।

**(ਅ) ਉੱਚ ਆਚਰਣ :** ਭਗਤ ਜੀ ਦੀ ਬਾਣੀ ਤੋਂ ਸਪੱਸ਼ਟ ਹੁੰਦਾ ਹੈ ਕਿ ਭਗਤ ਜੀ ਵਿਕਾਰਾਂ ਵਾਲੀ ਜ਼ਿੰਦਗੀ ਅਤੇ ਮਾੜੇ ਕੰਮਾਂ ਨੂੰ ਜਿਥੇ ਛੱਡਣ ਲਈ ਆਖਦੇ ਹਨ, ਉਥੇ ਉੱਚ ਆਚਰਣ ਰੱਖਣ ਦੀ ਜ਼ੋਰਦਾਰ ਪ੍ਰੇਰਨਾ ਕਰਦੇ ਹਨ। ਉਹ ਮਾੜੇ ਆਚਰਣ ਨੂੰ ਮਰਯਾਦਾ ਦੇ ਉਲਟ ਸਮਝਦੇ ਹਨ :

ਲੋਭਾਦਿ ਦ੍ਰਿਸਟਿ ਪਰ ਗ੍ਰਿਹੰ ਜਦਿਬਿਧਿ ਆਚਰਣੰ ॥
ਤਜਿ ਸਕਲ ਦੁਹਕ੍ਰਿਤ ਦੁਰਮਤੀ, ਭਜੁ ਚਕ੍ਰਧਰ ਸਰਣੰ ॥ ੩ ॥ (੫੨੬)

(3) ਪ੍ਰਭੂ ਭਗਤੀ ਹੀ ਅਸਲ ਕਰਮ : ਭਗਤ ਜੈਦੇਵ ਜੀ ਪ੍ਰਭੂ ਭਗਤੀ ਨੂੰ ਹੀ ਅਸਲ ਕਰਮ ਮੰਨਦੇ ਹਨ। ਇਸ ਤੋਂ ਇਲਾਵਾ ਬਾਕੀ ਕੀਤੇ ਗਏ ਸਾਰੇ ਕਰਮ 'ਫੋਕਟ-ਕਰਮ' ਹੀ ਹਨ; ਜਿਵੇਂ—ਯੱਗ ਕਰਨਾ, ਤਪ ਕਰਨਾ, ਯੋਗ ਧਾਰਨਾ ਜਾਂ ਦਾਨ ਕਰਨਾ ਸਭ ਵਿਅਰਥ ਹਨ। ਇਹਨਾਂ ਦਾ ਆਤਮਕ ਤੌਰ ਤੇ ਕੋਈ ਲਾਭ ਨਹੀਂ ਹੁੰਦਾ :

ਹਰਿ ਭਗਤ ਨਿਜ ਨਿਹਕੇਵਲਾ, ਰਿਦ ਕਰਮਣਾ ਬਚਸਾ ॥
ਜੋਗੇਨ ਕਿੰ, ਜਗੇਨ ਕਿੰ, ਦਾਨੇਨ ਕਿੰ, ਤਪਸਾ ॥ (ਪੰਨਾ ੫੨੬)

ਭਗਤ ਜੀ ਦਾ ਦੂਸਰਾ ਸ਼ਬਦ ਰਾਗ ਮਾਰੂ ਵਿਚ ਹੈ ਜੋ ਜੋਗ ਮੱਤ ਦਾ ਖੰਡਨ ਕਰਦਾ ਹੈ। ਜੋਗ ਮੱਤ ਦੇ ਪ੍ਰਾਣਾਯਾਮ ਦਾ ਸਾਰਾ ਉੱਦਮ ਸਿਫਤ-ਸਲਾਹ ਵਿਚ ਆ ਜਾਂਦਾ ਹੈ। ਭਾਵ ਕਿ ਸਿਫ਼ਤ-ਸਲਾਹ ਕਰਨ ਵਾਲੇ ਨੂੰ ਪ੍ਰਾਣਾਯਾਮ ਦੇ ਸਾਧਨ ਦੀ ਲੋੜ ਨਹੀਂ ਪੈਂਦੀ। ਸਿਫਤ-ਸਲਾਹ ਨਾਲ ਅਮੋੜ ਮਨ ਨੂੰ ਭਗਤੀ-ਭਾਵ ਤੇ ਲਾ ਕੇ ਪਰਮਾਤਮਾ ਦੇ ਘਰ ਦਾ ਰਾਹ ਦਿੱਸ ਪੈਂਦਾ ਹੈ। ਨਾਮ-ਅੰਮ੍ਰਿਤ ਦੀ ਪ੍ਰਾਪਤੀ ਹੋ ਜਾਂਦੀ ਹੈ। ਸੰਸਾਰ ਸਮੁੰਦਰ ਤੋਂ ਪਾਰ-ਉਤਾਰਾ ਹੋ ਜਾਂਦਾ ਹੈ :

ਚੰਦ ਸਤ ਭੇਦਿਆ, ਨਾਦ ਸਤ ਪੂਰਿਆ
ਸੂਰ ਸਤ ਖੋੜਸਾ ਦਤੁ ਕੀਆ ॥
ਅਬਲ ਬਲੁ ਤੋੜਿਆ, ਅਚਲ ਚਲੁ ਥਪਿਆ
ਅਘੜੁ ਘੜਿਆ, ਤਹਾ ਅਪਿਉ ਪੀਆ ॥

(ਮਾਰੂ, ਪੰਨਾ ੧੧੦੬)

[ਪਦ ਅਰਥ : ਚੰਦ—ਚੰਦਰਮਾਂ ਨਾੜੀ, ਨਾਸ ਦੀ ਖੱਬੀ ਸੁਰ। ਸਤ—ਸਤ੍ਰ, ਪ੍ਰਾਣ। ਭੇਦਿਆ—ਵਿੰਨ੍ਹ ਲਿਆ, ਪ੍ਰਾਣ ਚਾੜ੍ਹ ਲਏ। ਨਾਦ—ਸੁਖਮਨਾ ਨਾੜੀ। ਪੂਰਿਆ—ਪ੍ਰਾਣ ਰੋਕ ਲਏ। ਸੂਰ—ਸੂਰਜ ਨਾੜੀ, ਸੱਜੀ ਨਾਸ ਦੀ ਨਾੜੀ। ਖੋੜਸਾ—ਸੋਲਾਂ ਵਾਰ (ਓਂ ਆਖ ਕੇ)। ਦਤੁ ਕੀਆ—ਪ੍ਰਾਣ ਬਾਹਰ ਕੱਢੇ। ਅਬਲ ਬਲੁ—ਕਮਜ਼ੋਰ ਮਨ ਦਾ ਬਲ। ਅਚਲ—ਅਮੋੜ। ਚਲੁ—ਚੰਚਲ ਸੁਭਾਅ। ਅਚਲ ਚਲੁ—ਅਮੋੜ ਮਨ ਦਾ ਚੰਚਲ ਸੁਭਾਅ। ਥਪਿਆ—ਰੋਕ ਲਿਆ। ਅਘੜੁ—ਅੱਲ੍ਹੜ ਮਨ। ਅਪਿਉ—ਅੰਮ੍ਰਿਤ ਮਨ।]

ਅਰਥ : ਸ਼ਬਦ ਦੀਆਂ ਰਹਾਉ ਦੀਆਂ ਤੁਕਾਂ (ਮਨ, ਆਦਿ ਗੁਣ..ਦ੍ਰਿਸਟਿ ਸਮਾਨਿਆ॥) ਦੇ ਅਰਥ ਹਨ : 'ਹੇ ਮਨ! ਜਗਤ ਦੇ ਮੂਲ ਪ੍ਰਭੂ ਦੀ ਸਿਫ਼ਤ-ਸਲਾਹ ਕੀਤਿਆਂ ਤੇਰਾ ਵਿਤਕਰੇ ਵਾਲਾ ਸੁਭਾਅ ਪੱਧਰਾ (ਸਿੱਧਾ-ਸਾਫ਼) ਹੋ ਗਿਆ ਹੈ।' ਵਿਚਾਰ-ਅਧੀਨ ਤੁਕਾਂ ਦੇ ਅਰਥ ਰਹਾਉ ਦੀਆਂ ਤੁਕਾਂ (ਸ਼ਬਦ ਦੇ ਕੇਂਦਰੀ ਭਾਵ) ਨੂੰ ਧਿਆਨ ਵਿਚ ਰੱਖ ਕੇ ਇੰਝ ਹੋਣਗੇ :

(ਸਿਫ਼ਤ-ਸਲਾਹ ਦੀ ਬਰਕਤ ਨਾਲ ਹੀ) ਖੱਬੀ ਸੁਰ (ਨਾਸ) ਵਿਚ ਪ੍ਰਾਣ ਚੜ੍ਹ ਵੀ

ਗਏ ਹਨ, ਸੁਖਮਨਾ ਨਾੜੀ ਵਿਚ ਅਟਕਾਏ ਵੀ ਗਏ ਹਨ ਤੇ ਸੱਜੀ ਸੁਰ ਰਾਹੀਂ 'ੳਂ' ਆਖ ਕੇ ਉਤਰ ਵੀ ਆਏ ਹਨ (ਭਾਵ ਕਿ ਪ੍ਰਾਣਾਯਾਮ ਦੀ ਸਾਰੀ ਕਿਰਿਆ ਪ੍ਰਭੂ ਦੀ ਸਿਫ਼ਤ-ਸਲਾਹ ਨਾਲ ਹੀ ਪੂਰੀ ਹੋ ਗਈ ਹੈ ਅਤੇ ਇੰਝ ਪ੍ਰਾਣ ਚੜ੍ਹਨ, ਟਿਕਾਉਣ ਤੇ ਉਤਾਰਨ ਵਾਲੇ ਸਾਧਨ 'ਪ੍ਰਾਣਾਯਾਮ' ਦੀ ਕੋਈ ਲੋੜ ਨਹੀਂ ਰਹੀ। ਸਿਫ਼ਤ-ਸਲਾਹ ਦੀ ਬਰਕਤ ਨਾਲ ਵਿਕਾਰਾਂ ਨਾਲ ਕਮਜ਼ੋਰ ਹੋਏ ਮਨ ਦਾ ਬਲ ਟੁੱਟ ਗਿਆ ਹੈ; ਅਮੋੜ ਮਨ, ਅੱਕੜ੍ਹ ਮਨ ਹੁਣ ਸੋਹਣੀ ਘਾੜਤ ਵਾਲਾ ਹੋ ਗਿਆ ਹੈ। ਇੱਥੇ (ਭਾਵ, ਇਸ ਅਵਸਥਾ ਤੇ ਪੁੱਜ ਕੇ) ਇਸ ਮਨ ਨੇ ਨਾਮ-ਅੰਮ੍ਰਿਤ ਪੀ ਲਿਆ ਹੈ।

ਇਹ ਵਿਚਾਰ ਗੁਰਮਤਿ ਦੇ ਐਨ ਅਨੁਕੂਲ ਹਨ ਜਿਸ ਅਨੁਸਾਰ ਮਨ ਨੂੰ ਪ੍ਰਾਣਾਯਾਮ ਰਾਹੀਂ ਸਿਥਲ (Inactive) ਕਰਨ ਦਾ ਕੋਈ ਲਾਭ ਨਹੀਂ, ਸਗੋਂ ਮਨ ਨੂੰ ਪ੍ਰਭੂ ਦਾ ਸਿਮਰਨ ਕਰਨ, ਗੁਣ-ਗਾਇਨ ਕਰਨ ਜਾਂ ਪ੍ਰਭੂ ਦੀਆਂ ਵਡਿਆਈਆਂ ਦੀ ਵਿਚਾਰ ਕਰਨ ਵਿਚ ਲਾਉਣਾ ਚਾਹੀਦਾ ਹੈ। ਇਸ ਤਰ੍ਹਾਂ ਮਨੁੱਖ ਕੇਵਲ ਸਦਾਚਾਰੀ ਹੀ ਨਹੀਂ ਬਣਦਾ ਸਗੋਂ ਉਸ ਦੀ ਪ੍ਰਭੂ ਨਾਲ ਲਿਵ ਲੱਗ ਜਾਂਦੀ ਹੈ, ਭਾਵ ਕਿ ਸਦੀਵੀ ਸਾਂਝ ਪੈ ਜਾਂਦੀ ਹੈ।

(4) ***ਪਰਮਾਤਮਾ ਦਾ ਸਰੂਪ :*** ਭਗਤ ਜੀ ਪਰਮਾਤਮਾ ਦੇ ਰੰਗ ਵਿਚ ਰੰਗੇ ਹੋਏ ਉਸ ਪਰਮਾਤਮਾ ਦੇ ਬਾਰੇ ਦੱਸਦੇ ਹਨ ਕਿ ਉਹ ਹੀ ਆਤਮਾ ਦਾ ਮੂਲ ਹੈ ਅਤੇ ਸਭ ਵਿਚ ਰਮਿਆ ਹੋਇਆ ਹੈ, ਸਭ ਵਿਚ ਵਿਆਪਕ ਹੈ।

**ਪਰਮਾਦਿ ਪੁਰਖਮਨੋਪਿਮੰ ਸਤਿ ਆਦਿ ਭਾਵ ਰਤੰ ॥**
**ਪਰਮਦਭੁਤੰ ਪਰਕ੍ਰਿਤਿ ਪਰੰ ਜਦਿਚਿੰਤਿ ਸਰਬਗਤੰ ॥** *(ਪੰਨਾ ੫੨੬)*

[**ਪਦ ਅਰਥ : ਪਰਮਾਦਿ**—ਪਰਮ+ਆਦਿ, ਸਭ ਤੋਂ ਉੱਚਾ ਤੇ ਸਭ ਦਾ ਮੁੱਢ। **ਪੁਰਖਮਨੋਪਿਮੰ**—ਪੁਰਖ+ਅਨੋਪਿਮੰ, ਸਭ ਵਿਚ ਵਿਆਪਕ ਤੇ ਜਿਸ ਵਰਗਾ ਕੋਈ ਹੋਰ ਨਹੀਂ। **ਸਤਿ**—ਸਦਾ-ਥਿਰ ਰਹਿਣ ਵਾਲਾ। **ਭਾਵ**—ਗੁਣ। **ਰਤੰ**—ਰੱਤਾ ਹੋਇਆ, ਮਿਲਿਆ ਹੋਇਆ। **ਪਰਮਦਭੁਤੰ**—ਪਰੰ+ਅਦਭੁਤੰ, ਬਹੁਤ ਹੀ ਅਸਚਰਜ। **ਪਰਕ੍ਰਿਤਿ ਪਰੰ**—ਮਾਇਆ ਤੋਂ ਪਰੇ (ਦੂਰ)। **ਜਦਿਚਿੰਤਿ**—ਜਦ+ਅਚਿੰਤ, ਜੋ ਸੋਚ-ਮੰਡਲ ਵਿਚ ਨਹੀਂ ਆ ਸਕਦਾ। **ਸਰਬਗਤੰ**—ਜੋ ਹਰ ਥਾਂ ਪੁੱਜਿਆ ਹੋਇਆ ਹੈ।]

ਇਹ ਗੁਰਮਤਿ ਆਸ਼ੇ ਅਨੁਸਾਰ ਪਰਮਾਤਮਾ ਦੀ ਉਸਤਤਿ ਵਿਚ ਹੀ ਸ਼ਬਦ ਉਚਾਰੇ ਗਏ ਹਨ।

### *(5) ਭਗਤ ਜੀ ਵਿਸ਼ਨੂੰ ਦੇ ਪੁਜਾਰੀ ਨਹੀਂ ਸਨ :*

ਭਗਤ ਜੀ ਬਾਰੇ ਭਗਤ ਬਾਣੀ ਦੇ ਵਿਰੋਧੀ ਪ੍ਰਚਾਰ ਕਰਦੇ ਰਹੇ ਹਨ ਕਿ ਇਹ ਵਿਸ਼ਨੂੰ ਦੇ ਪੁਜਾਰੀ ਸਨ, ਇਹ ਸਰਾਸਰ ਗ਼ਲਤ ਬਿਆਨਬਾਜ਼ੀ ਹੈ। ਭਗਤ ਜੀ ਨੂੰ ਸਾਧੂ ਬਿਰਤੀ ਵਾਲੇ ਆਖਿਆ ਗਿਆ, ਪਰ ਭਗਤ ਜੀ ਗ੍ਰਿਹਸਤੀ ਜੀਵਨ ਵਾਲੇ ਅਤੇ ਉੱਚੇ ਸੁੱਚੇ ਆਚਰਣ ਦੇ ਹਾਮੀ ਸਨ। ਉਹਨਾਂ ਦਾ ਸਾਧੂ ਜਾਂ ਸੰਨਿਆਸੀ ਹੋਣਾ ਬਿਲਕੁਲ ਗ਼ਲਤ ਹੈ। ਭਗਤ ਜੀ ਦੀ ਬਾਣੀ ਵਿਚ ਕਿਧਰੇ ਕੋਈ ਜ਼ਿਕਰ ਨਹੀਂ ਹੈ

ਕਿ ਉਹ ਵਿਸ਼ਨੂੰ ਦੇ ਪੁਜਾਰੀ ਸਨ। "ਚਕ੍ਰਧਰ" ਲਫ਼ਜ਼ ਤੋਂ ਇਹ ਅੰਦਾਜ਼ਾ ਲਾਇਆ ਜਾਪਦਾ ਹੈ। ਜਿਸ ਸ਼ਬਦ ਵਿਚ ਇਹ ਲਫ਼ਜ਼ ਆਇਆ ਹੈ ਉਸ ਦੇ ਸ਼ਬਦ ਦੀਆਂ ਰਹਾਉ ਵਾਲੀਆਂ ਤੁਕਾਂ ਤੋਂ ਸਾਰੀ ਸਥਿਤੀ ਸਪੱਸ਼ਟ ਹੋ ਜਾਂਦੀ ਹੈ। ਇਥੇ ਭਗਤ ਜੀ "ਕੇਵਲ ਰਾਮ ਨਾਮ ਮਨੋਰਮੰ॥ ਬਦਿ ਅੰਮ੍ਰਿਤ ਤਤ ਮਇਅੰ॥" ਲਿਖ ਕੇ ਸਾਰੀ ਸਥਿਤੀ ਸਾਫ਼ ਕਰ ਦਿੰਦੇ ਹਨ। "ਕੇਵਲ ਰਾਮ ਨਾਮ" ਲਿਖ ਕੇ ਭਗਤ ਜੀ ਪਰਮਾਤਮਾ ਦੇ ਨਾਮ ਦੀ ਗੱਲ ਕਰ ਰਹੇ ਹਨ। ਪਰਮਾਤਮਾ ਲਈ ਕਈ ਹੋਰ ਵੀ ਲਫ਼ਜ਼ ਵਰਤੇ ਹਨ; ਜਿਵੇਂ ਕਿ ਪਰਮਾਦਿ-ਪੁਰਖ, ਮਨੋਪਿਮੰ, ਪਰ-ਅਦਭੁਤ, ਪਰਕ੍ਰਿਤਿ-ਪਰ, ਚਕ੍ਰਧਰ, ਹਰਿ, ਗੋਬਿੰਦ, ਸਰਬ-ਗਤ ਆਦਿ। ਸਾਫ਼ ਸਪੱਸ਼ਟ ਹੈ ਕਿ ਕਿਧਰੇ ਵੀ ਵਿਸ਼ਨੂੰ ਦਾ ਕੋਈ ਜ਼ਿਕਰ ਨਹੀਂ। ਇਸ ਲਈ 'ਚਕ੍ਰਧਰ' ਲਫ਼ਜ਼ ਪਰਮਾਤਮਾ ਲਈ ਉਚਾਰਨ ਕੀਤਾ ਹੈ। ਇਸ ਲਈ ਇਹ ਨਿਰਣਾ ਸੌਖਿਆਂ ਹੀ ਕਰ ਸਕਦੇ ਹਾਂ ਕਿ ਭਗਤ ਜੀ ਇਕ ਅਕਾਲ ਪੁਰਖ ਦੇ ਪੁਜਾਰੀ ਸਨ ਤੇ ਪਰਮਾਤਮਾ ਨੂੰ ਭਗਤੀ ਭਾਵ ਕਰਕੇ ਕਈ ਨਾਮਾਂ ਨਾਲ ਯਾਦ ਕਰਦੇ ਸਨ। ਉਪਰੋਕਤ ਲਫ਼ਜ਼ ਪ੍ਰਭੂ ਦੀ ਉਸਤਤਿ ਲਈ ਵਰਤੇ ਗਏ ਹਨ।

### *(6) ਜੋਗ ਅਭਿਆਸ ਦਾ ਖੰਡਨ :*

ਭਗਤ ਜੈਦੇਵ ਜੀ ਇਕ ਅਕਾਲ ਪੁਰਖ ਦੇ ਪੁਜਾਰੀ ਸਨ। ਕਈ ਵੀਰ ਭਗਤ ਜੀ ਦੇ ਮਾਰੂ ਰਾਗ ਵਾਲੇ ਸ਼ਬਦ ਦੀਆਂ ਪਹਿਲੀਆਂ ਤੁਕਾਂ ਪੜ੍ਹ ਕੇ ਉਨ੍ਹਾਂ ਨੂੰ ਹੱਠ ਜੋਗ ਦੇ ਉਪਦੇਸ਼ਕ ਮੰਨ ਲੈਂਦੇ ਹਨ, ਜਦ ਕਿ ਭਗਤ ਜੀ ਨੇ ਹੱਠ ਜੋਗ ਨੂੰ ਬਿਲਕੁਲ ਵਿਅਰਥ ਹੀ ਦੱਸਿਆ ਹੈ। ਇਹਨਾਂ ਨੂੰ ਫੋਕਟ ਕਰਮ ਤੋਂ ਸਿਵਾ ਹੋਰ ਕੁਝ ਨਹੀਂ ਦੱਸਦੇ :

**ਹਰਿ ਭਗਤ ਨਿਜ ਨਿਹਕੇਵਲਾ, ਰਿਦ ਕਰਮਣਾ ਬਚਸਾ॥**
**ਜੋਗੇਨ ਕਿੰ, ਜਗੇਨ ਕਿੰ, ਦਾਨੇਨ ਕਿੰ, ਤਪਸਾ॥** *(ਪੰਨਾ ੫੨੬)*

ਭਗਤ ਜੀ ਇਹਨਾਂ ਤੁਕਾਂ ਰਾਹੀਂ ਸਿਫ਼ਤ-ਸਾਲਾਹ ਦੀ ਮਹਿਮਾ ਦਾ ਵਰਣਨ ਕਰਦੇ ਹੋਏ ਕਹਿੰਦੇ ਹਨ ਕਿ ਜੋਗ ਮੱਤ, ਭਾਵ, ਪ੍ਰਾਣਾਯਾਮ ਦਾ ਸਾਰਾ ਮਹੱਤਵ ਇਸ ਵਿਚ ਆ ਗਿਆ ਹੈ। ਸਿਫ਼ਤਿ-ਸਾਲਾਹ ਕੀਤਿਆਂ ਪ੍ਰਾਣਾਯਾਮ ਆਪਣੇ ਆਪ ਹੀ ਹੋ ਜਾਂਦਾ ਹੈ, ਇਸ ਲਈ ਪ੍ਰਾਣਾਯਾਮ ਵਿਅਰਥ ਦਾ ਉੱਦਮ ਹੈ।

[**ਪਦ ਅਰਥ : ਨਿਹਕੇਵਲਾ**—ਪੂਰਨ ਤੌਰ ਤੇ ਪਵਿੱਤਰ। **ਬਚਸਾ**—ਬਚਨ ਦੀ ਰਾਹੀਂ। **ਕਿੰ**—ਕੀ ਲਾਭ ਹੈ ?; ਭਾਵ ਕੋਈ ਲਾਭ ਨਹੀਂ। **ਜੋਗੇਨ**—ਯੋਗ ਸਾਧਨਾ ਦਾ। **ਜਗੇਨ**—ਯੱਗਾਂ ਦਾ। **ਦਾਨੇਨ**—ਦਾਨ ਦਾ। **ਤਪਸਾ**—ਤਪ ਕਰਨ ਦਾ।]



# ਭਗਤ ਸਧਨਾ ਜੀ

ਭਗਤ ਸਧਨਾ ਜੀ ਕਿੱਤੇ ਵਜੋਂ ਕਸਾਈ ਸਨ, ਜਿਵੇਂ ਅੱਜਕੱਲ੍ਹ ਝਟਕਈ ਹੁੰਦੇ ਹਨ। ਉਹ ਚੰਗੀ ਸੋਚਣੀ ਵਾਲੇ ਸਨ। ਕਿਸੇ ਗੱਲੋਂ ਉਨ੍ਹਾਂ ਨੂੰ ਆਪਣੇ ਨਿੱਤ ਦੇ ਗਲੀਜ਼ ਅਤੇ ਜੀਆਂ ਨੂੰ ਕੁਹ-ਕੁਹ ਕੇ ਮਾਰਨ ਦੇ ਕੰਮ ਤੋਂ ਨਫ਼ਰਤ ਹੋ ਗਈ, ਤੇ ਉਹ ਪ੍ਰਭੂ ਭਗਤੀ ਵਿਚ ਲੱਗ ਗਏ। ਉਹ ਪ੍ਰਭੂ ਦੀ ਸਿਫ਼ਤ-ਸਾਲਾਹ ਦੇ ਗੀਤ ਗਾਉਣ ਲੱਗੇ। ਉਨ੍ਹਾਂ ਦਾ ਉਚਾਰਨ ਕੀਤਾ ਹੋਇਆ ਇਕ ਸ਼ਬਦ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਹੈ। ਭਗਤ ਰਵਿਦਾਸ ਜੀ ਆਪ ਦੇ ਪ੍ਰਥਾਇ ਆਪਣੀ ਬਾਣੀ ਵਿਚ ਇਸ ਗੱਲ ਦੀ ਗਵਾਹੀ ਭਰਦੇ ਹਨ ਕਿ ਪ੍ਰਭੂ-ਭਗਤੀ ਵਿਚ ਜੁੜ ਕੇ ਹੋਰ ਪ੍ਰਸਿੱਧ ਭਗਤਾਂ ਦੀ ਤਰ੍ਹਾਂ ਆਪ ਵੀ ਪ੍ਰਭੂ ਵਿਚ ਸਮਾਅ ਗਏ ਹਨ :

**ਨਾਮਦੇਵ ਕਬੀਰੁ ਤਿਲੋਚਨੁ ਸਧਨਾ ਸੈਨੁ ਤਰੈ ॥**
**ਕਹਿ ਰਵਿਦਾਸੁ ਸੁਨਹੁ ਰੇ ਸੰਤਹੁ ਹਰਿ ਜੀਉ ਤੇ ਸਭੈ ਸਰੈ ॥**

*(ਪੰਨਾ ੧੧੦੬)*

**ਜਨਮ ਅਤੇ ਜੀਵਨ :** ਭਗਤ ਸਧਨਾ ਦੇ ਜੀਵਨ ਅਤੇ ਜਨਮ ਬਾਰੇ ਕੋਈ ਬਹੁਤੀ ਸਪੱਸ਼ਟ ਜਾਣਕਾਰੀ ਨਾ ਹੋਣ ਕਾਰਨ ਉਨ੍ਹਾਂ ਬਾਰੇ ਵਿਦਵਾਨਾਂ ਦੀ ਕੋਈ ਇਕ ਰਾਇ ਨਹੀਂ ਬਣਦੀ। ਇਸ ਲਈ ਜੋ ਜਾਣਕਾਰੀ ਅਤੇ ਵਿਦਵਾਨਾਂ ਦੇ ਵਿਚਾਰ ਹਨ, ਦੇ ਰਹੇ ਹਾਂ।

ਮਹਾਨ ਕੋਸ਼ ਦੇ ਕਰਤਾ [1] ਭਗਤ ਸਧਨਾ ਬਾਰੇ ਲਿਖਦੇ ਹਨ "ਸੇਹਵਾਨ (ਇਲਾਕਾ ਸਿੰਧ) ਦਾ ਵਸਨੀਕ ਕਸਾਈ ਸੀ। ਇਸ ਨੂੰ ਆਤਮ ਗਿਆਨੀਆਂ ਦੀ ਸੰਗਤ ਨਾਲ ਕਰਤਾਰ ਦੇ ਪ੍ਰੇਮ ਅਤੇ ਭਗਤੀ ਪ੍ਰਾਪਤ ਹੋਈ ਸੀ। ਸਧਨੇ ਦਾ ਦੇਹਰਾ ਸਰਹਿੰਦ ਪਾਸ ਵਿਦਿਆਮਾਨ ਹੈ।"

ਕੁਝ ਵਿਦਵਾਨ ਭਗਤ ਜੀ ਦਾ ਜਨਮ ਵਿਕ੍ਰਮੀ ਸੰਮਤ ਦੀ ਚੌਧਵੀਂ ਸਦੀ ਮੰਨਦੇ ਹਨ।[2]

"ਸੰਤ ਸਧਨਾ, ਸੰਭਵਤ ਵਿਕ੍ਰਮੀ ਕੀ ਚੌਧਵੀਂ ਸਦੀ ਮੇਂ ਕਿਸੀ ਪੱਛਮੀ ਪ੍ਰਦੇਸ਼ ਮੇਂ ਉਤਪੰਨ ਹੁਏ ਔਰ ਵੇ ਨਾਮ ਦੇਵ ਕੇ ਸਮਕਲੀਨ ਥੇ।"

ਪਰ ਕਈ ਆਪ ਜੀ ਦਾ ਜਨਮ 1180 ਈਸਵੀ ਵਿਚ ਮੰਨਦੇ ਹਨ। ਉਨ੍ਹਾਂ ਮੁਤਾਬਿਕ ਆਪ ਮੁਸਲਮਾਨ ਕਸਾਈ ਸਨ।[3]

---

1. ਭਾਈ ਕਾਨ੍ਹ ਸਿੰਘ ਨਾਭਾ, ਮਹਾਨਕੋਸ਼, ਪੰਨਾ 152
2. ਸੰਤ ਕਾਵਯ, ਪੰਨਾ 137, ਪਰਸ਼ੂਰਾਮ ਚਤੁਰਵੇਦੀ
3. ਭਗਤਾਂ ਦੀ ਬਾਣੀ, ਭਾਈ ਬਿਸ਼ਨ ਸਿੰਘ, ਬਾਜ਼ਾਰ ਮਾਈ ਸੇਵਾਂ, ਅੰਮ੍ਰਿਤਸਰ

**ਜੀਵਨ ਵਿਚਲੀਆਂ ਘਟਨਾਵਾਂ ਦੇ ਪ੍ਰਸੰਗ :** ਭਾਰਤੀ ਇਤਿਹਾਸ ਵਿਚ ਧਾਰਮਿਕ ਸ਼ਖਸੀਅਤਾਂ ਬਾਰੇ ਇਹ ਗੱਲ ਬੜੀ ਸਪੱਸ਼ਟ ਹੈ ਕਿ ਉਨ੍ਹਾਂ ਨਾਲ ਸੰਬੰਧਿਤ ਘਟਨਾਵਾਂ ਨੂੰ ਸ਼ਰਧਾ ਭਾਵਨਾ ਕਾਰਨ ਅਸਲੀ ਗੱਲ ਨੂੰ ਵਧਾ ਚੜ੍ਹਾ ਕੇ ਪੇਸ਼ ਕੀਤਾ ਗਿਆ ਹੈ, ਜਿਸ ਕਾਰਨ ਸਾਖੀ ਵਿਚ ਚਮਤਕਾਰੀ ਅੰਸ਼ ਦੀ ਬਹੁਤਾਤ ਅਸਲੀ ਗੱਲ ਨੂੰ ਪੂਰੀ ਤਰ੍ਹਾਂ ਲਕੋ ਕੇ (ਛਿਪਾ ਕੇ) ਰੱਖ ਲੈਂਦੀ ਹੈ। ਇਸ ਤਰ੍ਹਾਂ ਦੀਆਂ ਕਈ ਸਾਖੀਆਂ ਭਗਤ ਸਧਨਾ ਬਾਰੇ ਵੀ ਮਿਲਦੀਆਂ ਹਨ। ਇਹਨਾਂ ਸਾਖੀਆਂ ਨੂੰ ਵਾਚਣ ਤੋਂ ਪਹਿਲਾਂ ਭਗਤ ਜੀ ਦੇ ਸ਼ਬਦ ਨੂੰ ਦੇਖਣਾ ਜ਼ਰੂਰੀ ਹੈ। ਸ਼ਬਦ ਇਸ ਪ੍ਰਕਾਰ ਹੈ :

**ਨ੍ਰਿਪ ਕੰਨਿਆ ਕੇ ਕਾਰਨੈ, ਇਕੁ ਭਇਆ ਭੇਖਧਾਰੀ ॥**
**ਕਾਮਾਰਥੀ ਸੁਆਰਥੀ, ਵਾ ਕੀ ਪੈਜ ਸਵਾਰੀ ॥ ੧ ॥**
**ਤਵ ਗੁਨ ਕਹਾ ਜਗਤ ਗੁਰਾ, ਜਉ ਕਰਮੁ ਨ ਨਾਸੈ ॥**
**ਸਿੰਘ ਸਰਨ ਕਤ ਜਾਈਐ, ਜਉ ਜੰਬੁਕੁ ਗ੍ਰਾਸੈ ॥ ੧ ॥ ਰਹਾਉ ॥**
**ਏਕ ਬੂੰਦ ਜਲ ਕਾਰਨੇ, ਚਾਤ੍ਰਿਕੁ ਦੁਖੁ ਪਾਵੈ ॥**
**ਪ੍ਰਾਨ ਗਏ ਸਾਗਰੁ ਮਿਲੈ, ਫੁਨਿ ਕਾਮਿ ਨ ਆਵੈ ॥ ੨ ॥**
**ਪ੍ਰਾਨ ਜੁ ਥਾਕੇ ਥਿਰੁ ਨਹੀ, ਕੈਸੇ ਬਿਰਮਾਵਉ ॥**
**ਬੂਡਿ ਮੂਏ ਨਉਕਾ ਮਿਲੈ, ਕਹੁ ਕਾਹਿ ਚਢਾਵਉ ॥ ੩ ॥**
**ਮੈ ਨਾਹੀ ਕਛੁ ਹਉ ਨਹੀ, ਕਿਛੁ ਆਹਿ ਨ ਮੋਰਾ ॥**
**ਅਉਸਰ ਲਜਾ ਰਾਖਿ ਲੇਹੁ, ਸਧਨਾ ਜਨੁ ਤੋਰਾ ॥ ੪ ॥**

*(ਰਾਗੁ ਬਿਲਾਵਲੁ, ਪੰਨਾ ੮੫੮)*

ਹੇ ਜਗਤ ਗੁਰੂ (ਪ੍ਰਭੂ)! ਜੇ ਮੇਰੇ ਪਿਛਲੇ ਕੀਤੇ ਕਰਮਾਂ ਦਾ ਫਲ ਨਾਸ਼ ਨਾ ਹੋਇਆ ਤਾਂ ਤੇਰੀ ਸ਼ਰਨ ਆਉਣ ਦਾ ਕੀ ਗੁਣ ਹੋਇਆ? ਜੇਕਰ ਗਿੱਦੜ ਹੀ ਖਾ ਜਾਏ ਤਾਂ ਸ਼ੇਰ ਦੀ ਸ਼ਰਨ ਵਿਚ ਆਉਣ ਦਾ ਕੀ ਅਰਥ ਰਹਿ ਜਾਂਦਾ ਹੈ। ਜੇਕਰ ਕਾਮੀ ਤੇ ਖੁਦਗਰਜ਼ ਬੰਦੇ ਦੀ ਆਪ ਨੇ ਲਾਜ ਰੱਖੀ ਤਾਂ ਮੇਰੀ ਪੈਜ ਭੀ ਰੱਖੋ। ਮੈਂ ਭੀ ਤੇਰਾ ਹੀ ਹਾਂ। ਹੇ ਪ੍ਰਭੂ! ਪਪੀਹਾ ਇਕ ਬੂੰਦ ਕਾਰਨ ਦੁਖੀ ਹੁੰਦਾ ਹੈ, ਅਗਰ ਉਸ ਦੀ ਜਾਨ ਚਲੀ ਜਾਣ ਮਗਰੋਂ ਫਿਰ ਸਮੁੰਦਰ ਵੀ ਮਿਲੇ ਤਾਂ ਉਹ ਕਿਸ ਕੰਮ ਦਾ ਹੈ? ਭਾਵ ਉਸ ਦਾ ਕੋਈ ਲਾਭ ਨਹੀਂ।

ਹੇ ਪ੍ਰਭੂ! ਤੇਰੀ ਮਿਹਰ ਨੂੰ ਉਡੀਕ-ਉਡੀਕ ਕੇ ਮੇਰੀ ਜਿੰਦ ਥੱਕੀ ਹੋਈ ਹੈ, ਜੇ ਡੁੱਬ ਹੀ ਗਿਆ ਤਾਂ ਪਿਛੋਂ ਬੇੜੀ ਮਿਲਣ ਦਾ ਕੀ ਲਾਭ? ਹੇ ਪ੍ਰਭੂ ਜੀ! ਮੈਂ ਕੁਝ ਵੀ ਨਹੀਂ ਹਾਂ ਸਭ ਕੁਝ ਤੂੰ ਹੀ ਹੈਂ, ਮੇਰੀ ਲਾਜ ਹੁਣ ਤੂੰ ਹੀ ਰੱਖ।

ਹੁਣ ਘਟਨਾਵਾਂ ਦੀ ਗੱਲ ਕਰਦੇ ਹਾਂ :

(ੳ) ਪੰਡਤ ਤਾਰਾ ਸਿੰਘ[4] ਅਨੁਸਾਰ, "ਸਧਨਾ ਕਸਾਈ ਅਪਨੀ ਕੁਲ ਕੀ ਕਾਰ ਤਿਆਗ ਕਾਹੂੰ ਹਿੰਦੂ ਸਾਧ ਸੇ, ਪਰਮੇਸਰ ਭਗਤੀ ਕਾ ਉਪਦੇਸ ਲੇ ਕਰ ਪਰਮ ਪ੍ਰੇਮ

4. ਸੇ ਭਗਤ ਸਤਿਗੁਰ ਮਨਿ ਭਾਏ—ਸੰਪਾਦਕ ਸ: ਸਰੂਪ ਸਿੰਘ, ਪੰਨਾ 141

ਸੇ ਭਗਤੀ ਕਰਨੇ ਲਗਾ। ਮੁਸਲਮਾਨ ਉਸ ਕੋ ਕਾਫ਼ਰ ਕਹਿਨੇ ਲਗੇ। ਕਾਜ਼ੀ ਲੋਗੋਂ ਨੇ ਉਸ ਸਮੇਂ ਕੇ ਰਾਜਾ ਕੋ ਕਹਾ, ਇਸ ਕੋ ਬੁਰਜ ਮੇਂ ਚਿਣਵਾ ਦੇਣਾ ਚਾਹੀਏ, ਨਹੀਂ ਤੋ ਯਹ ਕਾਫ਼ਰ ਔਰ ਬਹੁਤ ਮੁਸਲਮਾਨੋਂ ਕੋ ਹਿੰਦੂ ਮਤ ਕੀ ਰੀਤ ਸਿਖਾਇ ਕਰ ਕਾਫ਼ਰ ਕਰੇਗਾ। ਪਾਤਸ਼ਾਹ ਨੇ ਕਾਜੀਓਂ ਕੇ ਕਹਨੇ ਸੇ ਬੁਰਜ ਮੇਂ ਚਿਨਨੇ ਕਾ ਹੁਕਮ ਦੀਆ। ਰਾਜ ਚਿਨਨੇ ਲਗੇ, ਤਿਸ ਸਮੇਂ ਸਧਨੇ ਭਗਤ ਨੇ ਯਹਿ ਬਚਨ ਕਹਿਆ।"[4] ਭਾਵ, ਇਹ ਸ਼ਬਦ ਉਚਾਰਿਆ।

ਉਪਰਲੀ ਸਾਖੀ ਇਹ ਦਰਸਾਉਂਦੀ ਹੈ ਕਿ ਸਧਨਾ ਜਦੋਂ ਬੇਬੱਸ ਹੋ ਗਿਆ ਤਾਂ ਪਰਮਾਤਮਾ ਅੱਗੇ ਇਹ ਅਰਦਾਸ ਰੂਪੀ ਸ਼ਬਦ ਆਖਿਆ। ਅਸੀਂ ਸ਼ਬਦ ਦੇ ਅਰਥ ਵੀ ਪੜ੍ਹ ਆਏ ਹਾਂ। ਸ਼ਬਦ ਵਿਚ ਅਰਥਾਂ ਤੋਂ ਇਸ ਸਾਖੀ ਦਾ ਕੋਈ ਮੇਲ ਨਹੀਂ ਹੁੰਦਾ। ਭਗਤ ਜੀ ਪਰਮਾਰਥ ਦੀ ਗੱਲ ਕਰਦੇ ਹੋਏ ਵਿਕਾਰ-ਰੂਪੀ ਲਹਿਰਾਂ ਤੋਂ ਬਚਾਅ ਦੀ ਗੱਲ ਕਰਦੇ ਹਨ। ਇਸ ਲਈ ਇਹ ਕਹਾਣੀ ਦਿਲਚਸਪ ਜ਼ਰੂਰ ਹੈ, ਪਰ ਮਨਘੜਤ ਹੀ ਹੈ।

(ਅ) ਇਕ ਸਾਖੀ ਦਾ ਗਿਆਨੀ ਪ੍ਰਤਾਪ ਸਿੰਘ[5] ਵੀ ਜ਼ਿਕਰ ਕਰਦੇ ਹਨ ਕਿ ਸਧਨਾ ਜੀ ਕਿਸੇ ਅਮੀਰ ਆਦਮੀ ਦੀ ਮੰਗ ਉੱਪਰ ਰਾਤ ਨੂੰ ਬੱਕਰਾ ਮਾਰਨ ਲੱਗਾ। ਝਟਕਾਣ ਦੀ ਬਜਾਏ ਉਸ ਦਾ ਕੋਈ ਅੰਗ ਕੱਟਣ ਲੱਗਾ। ਅੱਗੋਂ ਬੱਕਰਾ ਹੱਸਣ ਲੱਗ ਪਿਆ ਤੇ ਕਹਿਣ ਲੱਗਾ, "ਸਧਨਿਆ! ਇਹ ਨਵੀਂ ਭਾਜੀ ਪਾਣ ਲੱਗਾ ਹੈਂ।" ਇਸ ਉੱਪਰ ਸਧਨਾ ਵੈਰਾਗ ਅਵਸਥਾ ਵਿਚ ਆ ਗਿਆ।

ਇਸ ਸਾਖੀ ਬਾਰੇ ਇਹ ਸਪੱਸ਼ਟ ਹੀ ਹੈ ਕਿ ਬੱਕਰੇ (ਜਾਨਵਰ) ਨੇ ਕੀ ਹੱਸਣਾ ਸੀ, ਸਗੋਂ ਇੰਝ ਲਿਖਣਾ ਕਹਾਣੀ ਵਿਚ ਦਿਲਚਸਪੀ ਜ਼ਰੂਰ ਪੈਦਾ ਕਰਦਾ ਹੈ। ਸ਼ਬਦ ਵਿਚ ਕਿਸੇ ਅਜਿਹੀ ਘਟਨਾ ਦਾ ਜ਼ਿਕਰ ਨਹੀਂ ਹੈ। ਇਹ ਸਾਖੀ ਸ਼ਬਦ ਦੇ ਅਰਥ ਸਮਝ ਨਾ ਆਉਣ ਕਰਕੇ ਉਥਾਨਿਕਾ (ਭੂਮਿਕਾ) ਵਜੋਂ ਘੜੀ ਗਈ ਹੈ। ਪੁਰਾਣੇ ਕਥਾਕਾਰ ਸ਼ਬਦ-ਵਿਆਖਿਆ ਨੂੰ ਰਸਦਾਇਕ ਬਣਾਉਣ ਲਈ ਉਥਾਨਿਕਾਵਾਂ ਘੜਦੇ ਰਹੇ ਹਨ, ਭਾਵੇਂ ਉਨ੍ਹਾਂ ਦਾ ਸ਼ਬਦ ਦੇ ਅਰਥਾਂ ਨਾਲ ਕੋਈ ਸੰਬੰਧ ਨਹੀਂ ਸੀ ਹੁੰਦਾ।

(ੲ) ਭਗਤ ਜੀ ਦੀ ਜੀਵਨੀ ਲਿਖਣ ਵਾਲੇ ਲਗਭਗ ਸਭ ਲੇਖਕਾਂ ਨੇ ਇਕ ਸਾਖੀ ਦਾ ਜ਼ਿਕਰ ਕੀਤਾ ਹੈ। ਇਸ ਸਾਖੀ ਅਨੁਸਾਰ ਭਗਤ ਜੀ ਕਸਾਈ ਦਾ ਕੰਮ ਕਰਦੇ ਸਨ। ਇਸ ਲਈ ਆਪ ਜੀ ਮਾਸ ਤੋਲਣ ਲਈ ਵੱਟਿਆਂ ਦੀ ਥਾਂ ਤੇ ਸਾਲਗ੍ਰਾਮ (ਚਿੱਟੀ ਧਾਰੀ ਵਾਲਾ ਕਾਲਾ ਪੱਥਰ) ਦੀ ਵਰਤੋਂ ਕਰਦੇ ਸਨ। ਬ੍ਰਾਹਮਣ ਸਾਲਗ੍ਰਾਮ ਨੂੰ ਪਵਿੱਤਰ ਸਮਝ ਕੇ ਉਸਦੀ ਪੂਜਾ ਕਰਦੇ ਸਨ। ਇਸ ਲਈ ਉਹ ਸਾਲਗ੍ਰਾਮ ਨਾਲ ਮਾਸ ਤੋਲਣ ਨੂੰ ਬੁਰਾ ਸਮਝਦੇ ਸਨ ਅਤੇ ਭਗਤ ਜੀ ਨਾਲ ਈਰਖਾ ਕਰਦੇ ਸਨ। ਇਕ ਦਿਨ ਇਕ ਵੈਸ਼ਨਵ ਮੱਤ ਦਾ ਸਾਧੂ ਆਪ ਜੀ ਪਾਸ ਆਇਆ, ਆਪ ਨੂੰ ਸਾਲਗ੍ਰਾਮ ਦੀ ਦੁਰਵਰਤੋਂ ਕਾਰਨ ਬੜਾ ਬੁਰਾ ਭਲਾ ਆਖਿਆ। ਆਪ ਨੇ ਸਾਲਗ੍ਰਾਮ ਉਸ ਨੂੰ ਦੇ ਦਿੱਤਾ। ਆਪ

5. ਭਗਤ ਦਰਸ਼ਨ, ਸਿੰਘ ਬ੍ਰਦਰਜ਼, ਅੰਮ੍ਰਿਤਸਰ, ਪੰਨਾ 138

ਦੇ ਲਈ ਤਾਂ ਉਹ ਇਕ ਪੱਥਰ ਹੀ ਸੀ, ਨਾ ਕਿ ਪੂਜਣਯੋਗ ਵਸਤੂ। ਜਿਸ ਦੀ ਉਹ ਪੂਜਾ ਕਰਦੇ ਸਨ, ਉਹ ਪ੍ਰਭੂ ਤਾਂ ਜ਼ੱਰੇ-ਜ਼ੱਰੇ ਵਿਚ ਮੌਜੂਦ ਹੈ।

ਉਹ ਵੈਸ਼ਨਵ ਸਾਧੂ ਸਾਲਗ੍ਰਾਮ ਨੂੰ ਆਪਣੇ ਘਰ ਲਿਜਾ ਕੇ ਦੁੱਧ ਆਦਿ ਨਾਲ ਇਸ਼ਨਾਨ ਆਦਿ ਕਰਾ ਕੇ ਉਸਦੀ ਪੂਜਾ ਕਰਨ ਲੱਗ ਪਿਆ। ਪਰ ਉਸ ਦਾ ਮਨ ਪਾਠ-ਪੂਜਾ, ਪੂਜਾ ਅਰਚਨਾ ਆਦਿ ਵਿਚ ਨਾ ਲੱਗਿਆ ਕਰੇ। ਉਹ ਸਾਲਗ੍ਰਾਮ ਵਾਪਸ ਕਰਨ ਆ ਗਿਆ ਪਰ ਸਰਬ ਵਿਆਪਕ ਪਰਮਾਤਮਾ ਦੇ ਉਪਾਸਕ ਭਗਤ ਸਧਨਾ ਜੀ ਨੂੰ ਉਸ ਦੀ ਲੋੜ ਨਹੀਂ ਸੀ। ਉਨ੍ਹਾਂ ਨੇ ਉਸ ਸਾਧੂ ਨੂੰ ਆਖਿਆ ਇਹ ਮੇਰੇ ਕਿਸੇ ਕੰਮ ਦਾ ਨਹੀਂ ਹੈ।

ਇਕ ਹੋਰ ਦੰਦ-ਕਥਾ ਮੁਤਾਬਕ ਆਪ ਜੀ ਨੇ ਘਰ-ਬਾਰ ਤਿਆਗ ਕਰਕੇ ਫਕੀਰੀ ਬਾਣਾ ਪਾ ਲਿਆ। ਉਹ ਫਕੀਰੀ ਬਾਣੇ ਵਿਚ ਟੁਰਦੇ-ਟੁਰਦੇ ਇਕ ਪਿੰਡ ਵਿਚ ਪਹੁੰਚੇ। ਰਾਤ ਗੁਜ਼ਾਰਨ ਲਈ ਕਿਸੇ ਘਰ ਵਿਚ ਠਹਿਰੇ। ਉਸ ਘਰ ਦੀ ਇਸਤਰੀ ਆਪ ਜੀ ਦਾ ਸੁੰਦਰ ਰੂਪ ਦੇਖ ਕੇ ਆਪ ਉਤੇ ਮੋਹਿਤ ਹੋ ਗਈ। ਉਸ ਨੇ ਕਈ ਢੰਗਾਂ ਨਾਲ ਮੰਦ-ਵਾਸ਼ਨਾ ਪ੍ਰਗਟ ਕੀਤੀ ਪਰ ਸਧਨਾ ਜੀ ਦੁਨਿਆਵੀ ਚਸਕਿਆਂ ਤੋਂ ਉੱਪਰ ਉੱਠ ਚੁੱਕੇ ਸਨ, ਇਸ ਲਈ ਆਪ ਉਤੇ ਉਸ ਇਸਤਰੀ ਦਾ ਕੋਈ ਅਸਰ ਨਾ ਹੋਇਆ। ਇਹ ਵੇਖ, ਉਹ ਇਸਤਰੀ ਸਮਝੀ ਕਿ ਮੇਰੇ ਪਤੀ ਕਾਰਨ ਆਪ ਉਸ ਵੱਲ ਧਿਆਨ ਨਹੀਂ ਦੇ ਰਹੇ। ਉਸ ਇਸਤਰੀ ਨੇ ਆਪਣੇ ਪਤੀ ਨੂੰ ਕਤਲ ਕਰ ਦਿੱਤਾ ਅਤੇ ਸਾਰੀ ਗੱਲ ਸਧਨਾ ਅੱਗੇ ਕੀਤੀ। ਸਧਨਾ ਜੀ ਨੇ ਆਖਿਆ, "ਹੇ ਪਾਪਣ ਇਸਤਰੀ! ਮੈਂ ਤੇਰੇ ਨਾਲ ਪਾਪ ਕਮਾ ਕੇ ਆਪਣਾ ਧਰਮ ਨਹੀਂ ਹਾਰ ਸਕਦਾ।" ਇਸ ਤੇ ਔਰਤ ਨੇ ਰੌਲਾ ਪਾ ਦਿੱਤਾ ਕਿ ਸਧਨੇ ਨੇ ਮੇਰਾ ਸਤ ਭੰਗ ਕਰਨ ਲਈ ਮੇਰੇ ਪਤੀ ਦਾ ਕਤਲ ਕਰ ਦਿੱਤਾ ਹੈ। ਉਸ ਨੇ ਵੇਲੇ ਦੇ ਹਾਕਮ ਕੋਲ ਸ਼ਿਕਾਇਤ ਕੀਤੀ। ਹਾਕਮ ਨੇ ਆਪ ਨੂੰ ਸਜ਼ਾ ਲਗਾ ਦਿੱਤੀ ਕਿ ਆਪ ਜੀ ਦੇ ਹੱਥ ਕੱਟ ਦਿੱਤੇ ਜਾਣ। ਸਾਖੀ ਦੀ ਕਲਪਨਾ ਅਨੁਸਾਰ ਆਪ ਜਗਨਨਾਥਪੁਰੀ ਗਏ, ਉਥੇ ਆਪ ਜੀ ਦੇ ਹੱਥ ਠੀਕ ਹੋ ਗਏ ਪਰ ਕਈ ਪੁਰਾਤਨ ਲੇਖਕਾਂ ਅਨੁਸਾਰ ਆਪ ਜੀ ਦੇ ਹੱਥ ਆਪਣੇ ਆਪ ਠੀਕ ਹੋ ਗਏ ਸਨ ਅਤੇ ਉਹ ਪਾਪਣ ਇਸਤਰੀ ਝੂਠੀ ਅਤੇ ਸ਼ਰਮਿੰਦੀ ਹੋ ਕੇ ਸੜ ਮੋਈ।

ਉਪਰਲੀਆਂ ਘਟਨਾਵਾਂ ਜੋ ਸਧਨਾ ਜੀ ਦੀ ਜ਼ਿੰਦਗੀ ਵਿਚ ਵਾਪਰੀਆਂ, ਕਾਲਪਨਿਕ ਹਨ; ਇਤਿਹਾਸਕ ਤੌਰ ਤੇ ਅਜਿਹਾ ਕੁਝ ਨਹੀਂ ਮਿਲਦਾ। ਪ੍ਰੋ. ਸਾਹਿਬ ਸਿੰਘ ਅਨੁਸਾਰ 'ਸਦਾ ਕਹਾਣੀਆਂ ਵਾਲਾ ਜ਼ਮਾਨਾ ਟਿਕਿਆ ਨਹੀਂ ਰਹਿ ਸਕਦਾ ਸੀ। ਆਖ਼ਰ ਇਨ੍ਹਾਂ ਉਤੇ ਇਤਰਾਜ਼ ਹੋਣੇ ਹੀ ਸਨ। ਇਤਰਾਜ਼ ਕਰਨ ਵਾਲੇ ਸੱਜਣਾ ਨੂੰ ਚਾਹੀਦਾ ਸੀ ਕਿ ਸਿਰਫ਼ ਬਣਾਉਟੀ ਕਹਾਣੀਆਂ ਨੂੰ ਸ਼ਬਦਾਂ ਨਾਲੋਂ ਨਿਖੇੜ ਦਿੰਦੇ...।'

ਭਗਤ ਸਧਨਾ ਜੀ ਦੇ ਸ਼ਬਦ ਨੂੰ ਗਹੁ ਨਾਲ ਵਿਚਾਰੀਏ ਤਾਂ ਪਤਾ ਲਗਦਾ ਹੈ ਕਿ ਇਹ ਸ਼ਬਦ ਭਗਤ ਜੀ ਨੇ ਕਿਸੇ ਘਟਨਾ (ਜਾਂ ਘਟਨਾਵਾਂ) ਤੋਂ ਦੁਖੀ ਹੋ ਕੇ ਨਹੀਂ ਉਚਾਰਿਆ, ਸਗੋਂ ਪ੍ਰਭੂ ਨਾਲ ਅਪਣੱਤ ਪ੍ਰਗਟ ਕਰਨ ਲਈ ਉਚਾਰਿਆ ਹੈ। ਆਪਣੇ ਵਲੋਂ ਪ੍ਰਭੂ ਅੱਗੇ ਅਰਜ਼ੋਈ ਕਰਕੇ ਸੰਸਾਰ ਦੇ ਲੋਕਾਂ ਨੂੰ ਸਮਝਾਇਆ ਹੈ ਕਿ ਪ੍ਰਭੂ ਦੀ

ਸ਼ਰਨ ਵਿਚ ਆਉਣ ਨਾਲ ਪਾਪ-ਕਰਮਾਂ ਦੇ ਸੰਸਕਾਰਾਂ ਦਾ ਨਾਸ਼ ਹੁੰਦਾ ਹੈ ਕਿਉਂਕਿ ਪ੍ਰਭੂ ਆਪਣੇ ਭਗਤਾਂ ਦੀ ਲਾਜ ਰੱਖਦਾ ਹੈ। ਮਨੁੱਖਾ ਜੀਵਨ ਹੀ ਪ੍ਰਭੂ ਨਾਲ ਸਾਂਝ ਪਾਉਣ ਦਾ ਅਵਸਰ ਹੈ।

**ਭਗਤ ਸਧਨਾ ਜੀ ਹਿੰਦੂ ਸਨ ਕਿ ਮੁਸਲਮਾਨ :** ਪ੍ਰੋ. ਸਾਹਿਬ ਸਿੰਘ ਇਸ ਗੱਲ ਦਾ ਨਿਤਾਰਾ ਬੜੇ ਸਪੱਸ਼ਟ ਸ਼ਬਦਾਂ ਵਿਚ ਕਰਦੇ ਹਨ। ਬਹੁਤੇ ਸਾਖੀਕਾਰ ਤੇ ਇਤਿਹਾਸਕਾਰ ਭਗਤ ਸਧਨਾ ਜੀ ਨੂੰ ਮੁਸਲਮਾਨ ਮੰਨਦੇ ਹਨ, ਪਰ ਪ੍ਰੋ. ਸਾਹਿਬ ਸਿੰਘ ਭਗਤ ਜੀ ਨੂੰ ਹਿੰਦੂਆਂ ਦੇ ਘਰ ਪੈਦਾ ਹੋਇਆ ਮੰਨਦੇ ਹਨ। ਉਹ ਇਹ ਤਰਕ ਦਿੰਦੇ ਹਨ ਕਿ ਅਗਰ ਭਗਤ ਸਧਨਾ ਜੀ ਮੁਸਲਮਾਨ ਧਰਮ ਵਿਚ ਪੈਦਾ ਹੋਏ ਸਨ ਤਾਂ ਆਪ ਦੇ ਸ਼ਬਦ ਵਿਚ ਇਸਲਾਮਿਕ ਸ਼ਬਦਾਵਲੀ ਹੋਣੀ ਚਾਹੀਦੀ ਸੀ ਪਰ ਆਪ ਜੀ ਦੇ ਸ਼ਬਦ ਵਿਚ ਸੰਸਕ੍ਰਿਤ ਅਤੇ ਹਿੰਦੀ ਦੇ ਲਫ਼ਜ਼ ਹੀ ਹਨ। ਆਪ ਦੀ ਭਾਸ਼ਾ ਇਕ ਚੰਗੇ ਵਿਦਵਾਨ ਦੀ ਭਾਸ਼ਾ ਹੈ।

ਭਗਤ ਸਧਨਾ ਦੇ ਸੰਬੰਧ ਵਿਚ ਬਾਬਾ ਫਰੀਦ ਦੀ ਭਾਸ਼ਾ (ਬੋਲੀ) ਨੂੰ ਵਾਚਣ ਤੋਂ ਸਪੱਸ਼ਟ ਹੋ ਜਾਂਦਾ ਹੈ ਕਿ ਉਹਨਾਂ ਦੀ ਬੋਲੀ ਠੇਠ ਪੰਜਾਬੀ ਹੈ ਪਰ ਉਸ ਵਿਚ ਇਸਲਾਮੀ ਸਭਿਅਤਾ ਦੇ ਲਫ਼ਜ਼ ਥਾਂ-ਥਾਂ ਤੇ ਮਿਲਦੇ ਹਨ। ਪਰ ਸਧਨਾ ਜੀ ਦੀ ਬੋਲੀ ਵਿਚ ਫ਼ਾਰਸੀ, ਇਥੋਂ ਤੱਕ ਕਿ ਸਿੰਧੀ ਦਾ ਕੋਈ ਵੀ ਲਫ਼ਜ਼ ਨਹੀਂ ਮਿਲਦਾ। ਇਸ ਲਈ ਭਗਤ ਸਧਨਾ ਜੀ ਹਿੰਦੂ ਘਰ ਵਿਚ ਜੰਮੇ-ਪਲੇ ਸਨ।

ਉਪਰੋਕਤ ਚਰਚਾ ਤੋਂ ਇਹ ਗੱਲ ਸਾਹਮਣੇ ਆਉਂਦੀ ਹੈ ਕਿ ਭਗਤ ਜੀ ਦੇ ਜੀਵਨ ਬਾਰੇ ਇਤਿਹਾਸਕ ਜਾਣਕਾਰੀ ਪ੍ਰਾਪਤ ਨਹੀਂ। ਇਸ ਲਈ ਸਾਖੀਕਾਰਾਂ ਨੇ ਸੁਣੀਆਂ-ਸੁਣਾਈਆਂ ਗੱਲਾਂ ਜਾਂ ਆਪੂੰ ਘੜੀਆਂ ਘਟਨਾਵਾਂ ਦੇ ਆਧਾਰ ਤੇ ਭਗਤ ਜੀ ਦੀ ਜੀਵਨੀ ਲਿਖੀ ਹੈ। ਭਗਤ ਜੀ ਦੇ ਪ੍ਰਾਪਤ ਸ਼ਬਦ ਤੋਂ ਹੀ ਉਨ੍ਹਾਂ ਦੀ ਸ਼ਖ਼ਸੀਅਤ ਅਤੇ ਵਿਚਾਰਧਾਰਾ ਸਪੱਸ਼ਟ ਹੁੰਦੀ ਹੈ। ਉਨ੍ਹਾਂ ਦੀ ਵਿਚਾਰਧਾਰਾ ਅਤੇ ਇਥੋਂ ਤੱਕ ਕਿ ਉਪਦੇਸ਼ ਕਰਨ ਦਾ ਢੰਗ ਵੀ ਗੁਰੂ ਸਾਹਿਬਾਨ ਨਾਲ ਮਿਲਦਾ ਹੈ।

***ਭਗਤ ਸਧਨਾ ਜੀ ਦੀ ਬਾਣੀ ਅਤੇ ਇਸ ਵਿਚ ਆਏ ਗੁਰਮਤਿ ਵਿਚਾਰ :***

ਭਗਤ ਸਧਨਾ ਜੀ ਦੀ ਅਧਿਆਤਮਕ ਘਾਲਣਾ ਕਾਰਨ ਆਪ ਜੀ ਦਾ ਇਕ ਸ਼ਬਦ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਦਰਜ ਹੈ। ਇਹ ਸ਼ਬਦ ਰਾਗ ਬਿਲਾਵਲ ਵਿਚ ਪੰਨਾ 858 'ਤੇ ਦਰਜ ਹੈ। ਇਹ ਸ਼ਬਦ ਅਤੇ ਇਸ ਦੇ ਭਾਵ-ਅਰਥ ਪਹਿਲਾਂ ਦਿੱਤੇ ਜਾ ਚੁੱਕੇ ਹਨ। ਇਹ ਤਾਂ ਸਪੱਸ਼ਟ ਹੈ ਕਿ ਗੁਰੂ ਅਰਜਨ ਦੇਵ ਜੀ ਨੇ ਜਿਸ ਕਿਸੇ ਭਗਤ ਦੀ ਬਾਣੀ ਦਰਜ ਕੀਤੀ ਹੈ, ਉਸ ਦੀ ਵਿਚਾਰਧਾਰਾ ਗੁਰਮਤਿ ਨਾਲ ਪੂਰਨ ਤੌਰ ਤੇ ਮੇਲ ਖਾਂਦੀ ਸੀ। ਭਗਤ ਸਧਨਾ ਜੀ ਦੇ ਸ਼ਬਦ ਵਿਚ ਆਏ ਗੁਰਮਤਿ ਵਿਚਾਰ ਇਸ ਤਰ੍ਹਾਂ ਹਨ :

**1. ਪ੍ਰਭੂ ਅੱਗੇ ਅਰਦਾਸ ਜ਼ਰੂਰੀ :** ਮਨੁੱਖ ਨੇ ਘਾਲ-ਕਮਾਈ ਤਾਂ ਕਰਨੀ ਹੈ, ਫਲ ਪਰਮਾਤਮਾ ਦੀ ਬਖ਼ਸ਼ਿਸ਼ ਹੁੰਦੀ ਹੈ। ਇਸ ਲਈ ਪ੍ਰਭੂ ਅੱਗੇ ਅਰਦਾਸ ਕਰਨਾ ਬੜਾ

ਜ਼ਰੂਰੀ ਕਦਮ ਹੈ। ਭਗਤ ਸਧਨਾ ਜੀ ਵਿਕਾਰ-ਲਹਿਰਾਂ ਤੋਂ ਬਚਾਅ ਲਈ ਪ੍ਰਭੂ ਅੱਗੇ ਅਰਦਾਸ ਰੂਪੀ ਅਰਜ਼ੋਈ ਕਰ ਰਹੇ ਹਨ।

2. **ਇਕ ਅਕਾਲ ਤੇ ਨਿਸ਼ਚਾ :** ਭਗਤ ਸਧਨਾ ਜੀ ਅਰਦਾਸ ਇਕ ਅਕਾਲ ਪੁਰਖ ਅੱਗੇ ਕਰ ਰਹੇ ਹਨ। ਭਗਤ ਜੀ ਨੇ ਪਰਮਾਤਮਾ ਦੀ ਸ਼ਰਨ ਦੀ 'ਸਿੰਘ ਸਰਨ' ਕਹਿ ਕੇ ਵਡਿਆਈ ਕੀਤੀ ਹੈ। ਇਹ ਗੱਲ ਭਗਤ ਜੀ ਨੇ ਦ੍ਰਿੜ੍ਹ ਕਰਵਾਈ ਹੈ ਕਿ ਭਾਵੇਂ ਕਿੰਨੀ ਵੀ ਵੱਡੀ ਮੁਸੀਬਤ ਆ ਜਾਵੇ ਪਰ ਅਕਾਲ ਪੁਰਖ ਦਾ ਲੜ ਨਹੀਂ ਛੱਡਣਾ ਚਾਹੀਦਾ, ਉਸ ਅੱਗੇ ਅਰਦਾਸ ਕਰਨੀ ਚਾਹੀਦੀ ਹੈ।

**ਨ੍ਰਿਪ ਕੰਨਿਆ ਕੇ ਕਾਰਨੈ, ਇਕੁ ਭਇਆ ਭੇਖਧਾਰੀ॥**
**ਕਾਮਾਰਥੀ ਸੁਆਰਥੀ, ਵਾ ਕੀ ਪੈਜ ਸਵਾਰੀ॥ ੧॥**
**ਤਵ ਗੁਨ ਕਹਾ ਜਗਤ ਗੁਰਾ, ਜਉ ਕਰਮੁ ਨ ਨਾਸੈ॥**
**ਸਿੰਘ ਸਰਨ ਕਤ ਜਾਈਐ, ਜਉ ਜੰਬੁਕੁ ਗ੍ਰਾਸੈ॥ ੧॥ ਰਹਾਉ॥**

[**ਪਦ ਅਰਥ :** **ਨ੍ਰਿਪ**—ਰਾਜਾ। **ਕੇ ਕਾਰਨੈ**—ਦੇ ਕਾਰਨ। **ਭੇਖਧਾਰੀ**—ਉੱਪਰ ਕੱਪੜੇ ਦਾ ਧਾਰਮਿਕ ਭੇਖ, ਪਰ ਅੰਦਰੋਂ ਧਰਮ ਤੋਂ ਕੋਰਾ ਹੋਣਾ। **ਕਾਮਾਰਥੀ**—ਕਾਮੀ, ਕਾਮ ਵਾਸ਼ਨਾ ਪੂਰੀ ਕਰਨ ਦਾ ਚਾਹਵਾਨ। **ਸੁਆਰਥੀ**—ਖੁਦਗਰਜ਼। **ਪੈਜ ਸਵਾਰੀ**—ਲਾਜ ਰੱਖੀ।]

3. **ਅਰਦਾਸ ਵਿਚ ਨਿਮਰਤਾ ਜ਼ਰੂਰੀ :** ਭਗਤ ਸਧਨਾ ਜੀ ਆਪ ਤਾਂ ਮਾਨਸਿਕ ਤੌਰ ਤੇ ਸੰਸਾਰੀ ਤਲ ਤੋਂ ਉੱਪਰ ਉਠ ਚੁੱਕੇ ਸਨ ਪਰ ਆਪ ਜੀ ਨੇ ਸੰਸਾਰੀ (ਗ੍ਰਿਹਸਤੀ) ਲੋਕਾਂ ਲਈ ਰਾਹ ਦਿਖਾਇਆ ਹੈ ਕਿ ਅਰਦਾਸ ਵਿਚ ਨਿਮਰਤਾ ਅਤਿ ਦੀ ਜ਼ਰੂਰੀ ਹੈ ਤਾਂ ਹੀ ਅਰਦਾਸ ਕਬੂਲ ਹੋ ਸਕਦੀ ਹੈ :

**ਪ੍ਰਾਨ ਜੁ ਥਾਕੇ ਥਿਰੁ ਨਹੀ, ਕੈਸੇ ਬਿਰਮਾਵਉ॥**
**ਬੂਡਿ ਮੂਏ ਨਉਕਾ ਮਿਲੈ, ਕਹੁ ਕਾਹਿ ਚਢਾਵਉ॥ ੩॥**

[**ਪਦ ਅਰਥ :** **ਥਾਕੇ**—ਥੱਕ ਗਏ। **ਥਿਰ ਨਹੀ**—ਡੋਲ ਰਹੀ ਹੈ। **ਬਿਰਮਾਵਉ**—ਮੈਂ ਧੀਰਜ ਦਿਆਂ। **ਬੂਡਿ ਮੂਏ**—ਜੇ ਡੁੱਬ ਮੋਏ। **ਨਉਕਾ**—ਬੇੜੀ। **ਕਾਹਿ**—ਕਿਸ ਨੂੰ। **ਚਢਾਵਉ**—ਮੈਂ ਚੜ੍ਹਾਵਾਂਗਾ। ੩।]

4. **ਪ੍ਰਭੂ ਪਿਆਰ :** ਭਗਤ ਸਧਨਾ ਜੀ ਵੀ ਲੋਕਾਈ ਨੂੰ ਸਮਝਾਉਂਦੇ ਹਨ ਕਿ ਜਿਵੇਂ ਚਾਤ੍ਰਿਕ ਅਤੇ ਬੂੰਦ ਦਾ ਪਿਆਰ ਹੁੰਦਾ ਹੈ, ਉਸੇ ਤਰ੍ਹਾਂ ਪਰਮਾਤਮਾ ਅਤੇ ਉਸ ਦੇ ਭਗਤ ਦਾ ਪਿਆਰ ਹੋਣਾ ਚਾਹੀਦਾ ਹੈ :

**ਏਕ ਬੂੰਦ ਜਲ ਕਾਰਨੇ, ਚਾਤ੍ਰਿਕੁ ਦੁਖੁ ਪਾਵੈ॥**
**ਪ੍ਰਾਨ ਗਏ ਸਾਗਰੁ ਮਿਲੈ, ਫੁਨਿ ਕਾਮਿ ਨ ਆਵੈ॥ ੨॥**

[**ਪਦ ਅਰਥ :** **ਚਾਤ੍ਰਿਕ**—ਬਬੀਹਾ। **ਪ੍ਰਾਨ ਗਏ**—ਜਿੰਦ ਚਲੀ ਜਾਏ। **ਫੁਨਿ**—ਫਿਰ (ਪ੍ਰਾਣ ਜਾਣ ਤੋਂ ਬਾਅਦ)।]

5. **ਪ੍ਰਭੂ ਤੇ ਭਗਤਾਂ ਦਾ ਰਿਸ਼ਤਾ :** ਪ੍ਰਭੂ ਆਪਣੇ ਭਗਤਾਂ ਨਾਲ ਇੰਨਾ ਜ਼ਿਆਦਾ

ਪਿਆਰ ਰੱਖਦਾ ਹੈ ਕਿ ਕਿਸੇ ਮੁਸੀਬਤ ਵੇਲੇ ਭਗਤਾਂ ਦੀ ਲਾਜ ਆਪ ਹੀ ਰੱਖਦਾ ਹੈ। ਸ਼ਰਤ ਭਗਤ ਜੀ ਇਕੋ ਹੀ ਰੱਖਦੇ ਹਨ ਕਿ ਭਗਤ ਨੂੰ ਨਿਰ-ਹੰਕਾਰ ਹੋ ਕੇ ਪਰਮਾਤਮਾ ਦੇ ਦੁਆਰ ਤੇ ਆਪਣਾ ਆਪ ਸਮਰਪਣ ਕਰਨਾ ਹੀ ਪੈਣਾ ਹੈ :

**ਮੈ ਨਾਹੀ ਕਛੁ ਹਉ ਨਹੀ, ਕਿਛੁ ਆਹਿ ਨ ਮੋਰਾ ॥**
**ਅਉਸਰ ਲਜਾ ਰਾਖਿ ਲੇਹੁ, ਸਧਨਾ ਜਨੁ ਤੋਰਾ ॥ ੪ ॥ ੧ ॥**

[**ਪਦ ਅਰਥ : ਮੋਰਾ**—ਮੇਰਾ। **ਅਉਸਰ**—ਸਮਾਂ, ਜ਼ਿੰਦਗੀ ਦਾ ਸਮਾਂ। **ਅਉਸਰ ਲਜਾ**—ਲਾਜ ਰੱਖਣ ਦਾ ਸਮਾਂ ਹੈ। **ਤੋਰਾ**—ਤੇਰਾ। ੪।]

ਸਾਰ ਰੂਪ ਵਿਚ ਇਹ ਕਿਹਾ ਜਾ ਸਕਦਾ ਹੈ ਕਿ ਪ੍ਰਭੂ ਦੀ ਸ਼ਰਨ ਵਿਚ ਆ ਕੇ ਕੀਤੇ ਮੰਦੇ ਕਰਮਾਂ ਦੇ ਸੰਸਕਾਰਾਂ ਨੂੰ ਨਾਸ਼ ਕੀਤਾ ਜਾ ਸਕਦਾ ਹੈ। ਸ਼ਰਤ ਇਹ ਹੈ ਕਿ ਪ੍ਰਭੂ ਦੀ ਸ਼ਰਨ ਵਿਚ ਪੂਰੀ ਅਧੀਨਗੀ ਨਾਲ, ਹਉਮੈ ਦਾ ਤਿਆਗ ਕਰਕੇ, ਆਪਾ ਸਮਰਪਣ ਕੀਤਾ ਜਾਵੇ ਅਤੇ ਪ੍ਰਭੂ-ਪ੍ਰੇਮ ਵਿਚ ਰਹਿ ਕੇ ਜੀਵਨ ਬਤੀਤ ਕੀਤਾ ਜਾਵੇ।



# ਭਗਤ ਰਾਮਾਨੰਦ ਜੀ

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਜਿਹੜੇ ਭਗਤਾਂ ਦੀ ਬਾਣੀ ਪ੍ਰਵਾਨ ਚੜ੍ਹੀ ਉਹਨਾਂ ਵਿਚ ਭਗਤ ਰਾਮਾਨੰਦ ਵੀ ਹਨ। ਆਪ ਜੀ ਸੱਚੀ-ਸੁੱਚੀ ਪ੍ਰਭੂ-ਪ੍ਰੀਤ ਦੁਆਰਾ ਉਸ ਦੇ ਦਰ ਤੇ ਪ੍ਰਵਾਨ ਹੋਏ ਸਨ। ਜਿਥੇ ਆਪ ਨੇ ਬ੍ਰਾਹਮਣ ਹੁੰਦੇ ਹੋਏ ਵੀ ਜਾਤ-ਪਾਤ, ਊਚ-ਨੀਚ ਦੀਆਂ ਪੁਰਾਣੀਆਂ ਲੀਹਾਂ ਨੂੰ ਤੋੜਿਆ ਉਥੇ ਹਰ ਇਕ ਮਨੁੱਖ ਨੂੰ ਕਿਸੇ ਵੀ ਭੇਦ-ਭਾਵ ਦੇ ਬਿਨਾਂ ਪਰਮਾਤਮਾ ਦੀ ਭਗਤੀ ਕਰਨ ਲਈ ਪ੍ਰੇਰਿਤ ਕੀਤਾ ਅਤੇ ਫੋਕਟ ਕਰਮਾਂ ਜਿਵੇਂ ਸੁੱਚ-ਭਿੱਟ, ਮੂਰਤੀ ਪੂਜਾ, ਤੀਰਥ ਇਸ਼ਨਾਨ ਆਦਿ ਦੀਆਂ ਮਿੱਥਾਂ ਨੂੰ ਤੋੜਿਆ ਅਤੇ ਇਕ ਪਰਮਾਤਮਾ ਦੀ ਭਗਤੀ ਦੀ ਲੀਹ 'ਤੇ ਦ੍ਰਿੜ੍ਹਤਾ ਨਾਲ ਚੱਲੇ।

**ਜਨਮ ਅਤੇ ਜੀਵਨ ਬਾਰੇ :** ਭਾਈ ਕਾਨ੍ਹ ਸਿੰਘ ਨਾਭਾ[1] ਨੇ ਆਪ ਦੇ ਜਨਮ ਅਤੇ ਜੀਵਨ ਬਾਰੇ ਵਿਸਥਾਰ ਸਹਿਤ ਵਰਨਣ ਕੀਤਾ ਹੈ।ਆਪ ਦੇ ਅਨੁਸਾਰ ਭਗਤ ਰਾਮਾਨੰਦ ਕਾਨਯਕੁਬਜ ਬ੍ਰਾਹਮਣ ਭੂਰਿ-ਕਰਮਾ ਦੇ ਘਰ ਮਾਤਾ ਸੁਸ਼ੀਲ ਦੇ ਕੁੱਖ ਤੋਂ ਪੈਦਾ ਹੋਇਆ ਸੀ। ਮਾਤਾ-ਪਿਤਾ ਨੇ ਇਸ ਦਾ ਨਾਮ ਰਾਮ ਦੱਤ ਰੱਖਿਆ, ਰਾਮਾਨੁਜ ਦੀ ਸੰਪ੍ਰਦਾਯ ਦਾ ਚੇਲਾ ਹੋ ਕੇ ਰਾਮਾਨੰਦ ਨਾਮ ਮਸ਼ਹੂਰ ਹੋਇਆ। ਵੈਸ਼ਨਵ ਮੱਤ ਦੀਆਂ ਚਾਰ ਪ੍ਰਧਾਨ ਸ਼ਾਖਾਂ ਹਨ—ਮਾਧਵ, ਵਿਸ਼ਨੂੰ, ਨਿੰਬਾਰਕ ਤੇ ਰਾਮਾਨੁਜੀ। ਆਪ ਜੀ ਰਾਮਾਨੁਜੀ ਸ਼ਾਖਾ ਦੇ ਚੌਥੀ ਥਾਵੇਂ ਹੋਏ ਹਨ।

ਗੁਰੂ ਪਰੰਪਰਾ ਇਉਂ ਹੈ :

ਸ੍ਰੀ ਰਾਮਾਨੁਜ



ਦੇਵਾ ਨੰਦ



ਹਰਿਆਨੰਦ



ਰਾਘਵਾਨੰਦ



ਰਾਮਾਨੰਦ

ਆਪ ਜੀ ਦਾ ਜਨਮ ਸੰਨ 1366 (ਸੰਮਤ 1423) ਵਿਚ ਪ੍ਰਯਾਗ (ਅਲਾਹਾਬਾਦ) ਵਿਖੇ ਹੋਇਆ ਸੀ। ਰਾਮਾਨੰਦ ਦਾ ਦੇਹਾਂਤ ਸੰਨ 1467 (ਸੰਮਤ 1524) ਵਿਚ ਕਾਂਸ਼ੀ ਵਿਖੇ ਹੋਇਆ।

---

1. ਮਹਾਨ ਕੋਸ਼, ਪੰਨਾ 1036

ਕਈਆਂ ਨੇ ਜਨਮ ਸੰਮਤ 1356 ਅਤੇ ਦੇਹਾਂਤ ਸੰਮਤ 1467 ਲਿਖਿਆ ਹੈ ਪਰ ਰਾਮਾਨੰਦ ਦਿਗਵਿਜਯ ਦੇ ਲੇਖਕ ਭਗਵਤਦਾਸ ਜੀ ਰਾਮਾਨੰਦ ਜੀ ਜਨਮ ਸੰਨ 1300 ਦਾ ਅਤੇ ਦੇਹਾਂਤ ਸੰਨ 1449 ਦਾ ਦੱਸਦੇ ਹਨ; ਇਹ ਬਿਕ੍ਰਮੀ 1357 ਅਤੇ 1506 ਬਣਦਾ ਹੈ।[2]

ਗਿਆਨੀ ਪ੍ਰਤਾਪ ਸਿੰਘ[3] ਦਾ ਮੱਤ ਹੈ ਕਿ ਰਾਮਾਨੰਦ ਜੀ ਦਾ ਜਨਮ ਸੰਮਤ 1356 ਬਿਕਰਮੀ ਵਿਚ ਹੋਇਆ। ਪਰ ਇਹ ਸੰਮਤ ਠੀਕ ਨਹੀਂ ਪ੍ਰਤੀਤ ਹੁੰਦਾ ਕਿਉਂਕਿ ਪ੍ਰਸਿੱਧ ਇਤਿਹਾਸਕਾਰਾਂ ਦੀ ਇਹ ਨਿਸ਼ਚਿਤ ਰਾਇ ਹੈ ਕਿ ਕਬੀਰ ਜੀ ਦਾ ਜਨਮ ਸੰਮਤ 1451-55 (ਸੰਨ 1394-98) ਵਿਚ ਹੋਇਆ ਹੈ। ਇਸ ਹਾਲਤ ਵਿਚ ਉਸ ਸਮੇਂ ਰਾਮਾਨੰਦ ਦੀ ਉਮਰ ਲਗਭਗ ਸੌ ਸਾਲ ਬਣਦੀ ਹੈ। ਜੇਕਰ ਕਬੀਰ ਨੇ 20-25 ਵਰ੍ਹੇ ਦੀ ਉਮਰ ਵਿਚ ਆਪ ਜੀ ਪਾਸੋਂ ਉਪਦੇਸ਼ ਲਿਆ ਹੋਵੇ, ਤਾਂ ਆਪ ਜੀ ਦੀ ਉਮਰ 125 ਸਾਲ ਦੇ ਕਰੀਬ ਬਣ ਜਾਂਦੀ ਹੈ। ਇਸ ਤੋਂ ਬਾਅਦ ਵੀ ਜੀਵਨ ਹੋਵੇਗਾ ਇਸ ਤਰ੍ਹਾਂ ਰਾਮਾਨੰਦ ਦੀ ਜੀ ਉਮਰ ਬਹੁਤ ਜ਼ਿਆਦਾ ਹੋ ਜਾਂਦੀ ਹੈ। ਇਤਨੀ ਲੰਬੀ ਉਮਰ ਕਿਸੇ ਪੁਰਾਤਨ ਗ੍ਰੰਥ ਵਿਚ ਨਹੀਂ ਲਿਖੀ ਮਿਲਦੀ। ਇਸ ਲਈ ਰਾਮਾਨੰਦ ਜੀ ਦਾ ਜਨਮ ਸੰਨ 1366 ਈਸਵੀ (ਜਾਂ ਸੰਮਤ 1423) ਵਿਚ ਹੋਇਆ ਹੀ ਠੀਕ ਜਾਪਦਾ ਹੈ।

ਭਗਤ ਰਾਮਾਨੰਦ ਜੀ ਬਚਪਨ ਤੋਂ ਹੀ ਧਾਰਮਿਕ ਰੁਚੀਆਂ ਵਾਲੇ ਸਨ। ਉਹ ਸਾਧੂ-ਸੰਤਾਂ ਦੀ ਸੰਗਤ ਅਤੇ ਸੇਵਾ ਵਿਚ ਅਨੰਦ ਮਹਿਸੂਸ ਕਰਦੇ ਸਨ।

ਸ੍ਰੀ ਰਾਮਾਨੰਦ ਨੇ ਰਾਘਵਾਨੰਦ ਨੂੰ ਗੁਰੂ ਮੰਨਿਆ ਅਤੇ ਉਹਨਾਂ ਤੋਂ ਯੋਗ-ਅਭਿਆਸ ਅਤੇ ਦਸਮ ਦੁਆਰ ਬਾਰੇ ਸਿੱਖਿਆ ਪ੍ਰਾਪਤ ਕੀਤੀ। ਫਿਰ ਆਪ ਆਪਣੇ ਗੁਰੂ ਰਾਘਵਾਨੰਦ ਤੋਂ ਆਗਿਆ ਲੈ ਕੇ ਤੀਰਥ-ਯਾਤਰਾ ਤੇ ਨਿਕਲੇ ਸਨ। ਤੀਰਥ-ਯਾਤਰਾ ਤੇ ਵੱਖ-ਵੱਖ ਤੀਰਥ ਅਸਥਾਨਾਂ ਤੇ ਟਿਕਾਣਾ ਕੀਤਾ। ਇਸ ਦਰਮਿਆਨ ਕਈ ਮੱਤਾਂ ਬਾਰੇ ਜਾਣਕਾਰੀ ਪ੍ਰਾਪਤ ਕੀਤੀ। ਜੈਨੀ ਸਾਧੂਆਂ, ਬੋਧੀ ਭਿਖਸ਼ੂਆਂ ਨਾਲ ਵਿਚਾਰ ਸਾਂਝੇ ਕੀਤੇ। ਉਸ ਸਮੇਂ ਭਾਰਤ ਵਿਚ ਮੁਸਲਮਾਨ ਨਵੇਂ-ਨਵੇਂ ਆਏ ਸਨ। ਆਪ ਨੇ ਮੁਸਲਮਾਨ ਮੱਤ ਬਾਰੇ ਮੌਲਵੀਆਂ ਅਤੇ ਸੂਫ਼ੀਆਂ ਨਾਲ ਪਰਮਾਤਮਾ ਅਤੇ ਉਸ ਦੇ ਸਰੂਪ ਆਦਿ ਬਾਰੇ ਖੁਲ੍ਹ ਕੇ ਚਰਚਾ ਕੀਤੀ। ਸੱਚੇ ਪਰਮਾਤਮਾ ਦੇ ਗਾਡੀ ਰਾਹ ਤੇ ਜਦੋਂ ਸਮਝਦਾਰ ਇਨਸਾਨ ਚਲਦਾ ਹੈ ਤਾਂ ਸਚਾਈ ਨੂੰ ਉਹ ਸੌਖਿਆਂ ਹੀ ਪ੍ਰਾਪਤ ਕਰ ਲੈਂਦਾ ਹੈ। ਇਹਨਾਂ ਵਿਚਾਰ-ਚਰਚਾਵਾਂ ਆਦਿ ਕਾਰਨ ਭਗਤ ਰਾਮਾਨੰਦ ਜੀ ਦੇ ਵਿਚਾਰਾਂ ਵਿਚ ਵੀ ਕਾਫੀ ਬਦਲਾਵ ਆਇਆ। ਆਪ ਦੇ ਅੰਦਰੋਂ ਜਾਤ-ਪਾਤ, ਊਚ-ਨੀਚ ਦਾ ਭੇਦ-ਭਾਵ ਖ਼ਤਮ ਹੋ ਗਿਆ।

ਕਈ ਸਾਲ ਦੀ ਤੀਰਥ ਯਾਤਰਾ ਤੋਂ ਬਾਅਦ ਆਪ ਵਾਪਸ ਆਪਣੇ ਗੁਰੂ ਪਾਸ ਆ ਗਏ। ਆਪ ਦੇ ਗੁਰੂ ਦੇ ਬਾਕੀ ਚੇਲਿਆਂ ਨੇ ਤੀਰਥ ਯਾਤਰਾਵਾਂ ਦਾ ਹਾਲ ਪੁੱਛਿਆ

---

2. ਮਹਾਨ ਕੋਸ਼, ਪੰਨਾ 1036

3. ਭਗਤ ਦਰਸ਼ਨ, ਪੰਨਾ 106

ਤਾਂ ਆਪ ਜੀ ਦੇ ਬਦਲੇ ਹੋਏ ਵਿਚਾਰਾਂ ਤੋਂ ਸਾਰੇ ਆਪ ਤੋਂ ਵੱਖਰਾ ਮਤ ਰੱਖਣ ਲੱਗ ਪਏ। ਆਪ ਜੀ ਦੇ ਵਿਚਾਰਾਂ ਅਨੁਸਾਰ ਸਾਰੇ ਇਨਸਾਨ ਬਰਾਬਰ ਹਨ। ਸਾਰਿਆਂ ਨੂੰ ਇਕੋ ਅਕਾਲ ਪੁਰਖ ਦੀ ਸ਼ਰਨ ਵਿਚ ਆਉਣਾ ਚਾਹੀਦਾ ਹੈ। ਫੋਕਟ ਕਰਮਾਂ ਜਿਵੇਂ ਮੂਰਤੀ ਨੂੰ ਭੋਗ ਲਵਾਉਣਾ (ਭੋਜਨ ਤਿਆਰੀ ਸਮੇਂ ਕੇਵਲ ਇਕ ਹੀ ਆਦਮੀ ਭੋਜਨ ਤਿਆਰ ਕਰੇ, ਉਹ ਹੀ ਮੂਰਤੀ ਨੂੰ ਭੋਗ ਲਵਾਏ; ਅਗਰ ਹੋਰ ਕੋਈ ਭੋਜਨ ਦੇਖ ਲਵੇ ਤਾਂ ਭੋਜਨ ਭਿੱਟ ਜਾਂਦਾ ਹੈ। ਪੜਦੇ ਰੱਖ ਕੇ ਭੋਜਨ ਤਿਆਰ ਕਰਨਾ, ਪੜਦੇ ਵਿਚ ਹੀ ਭੋਗ ਲਵਾਉਣਾ ਆਦਿ) ਨਿਹਫਲ ਕਰਮ ਹਨ। ਇਹਨਾਂ ਵਿਚਾਰਾਂ ਕਾਰਨ ਆਪ ਜੀ ਦਾ ਸ੍ਰੀ ਰਾਘਵਾਨੰਦ ਦੇ ਹੋਰ ਚੇਲਿਆਂ ਨਾਲ ਮਤਭੇਦ ਵਧਦਾ ਗਿਆ ਤੇ ਆਪ ਜੀ ਦਾ ਵਿਰੋਧ ਹੋਣਾ ਸ਼ੁਰੂ ਹੋ ਗਿਆ।

ਆਪ ਦੇ ਵੱਖਰੇ ਵਿਚਾਰਾਂ ਕਾਰਨ ਆਪਣੇ ਗੁਰੂ ਰਾਘਵਾਨੰਦ ਦੀ ਆਗਿਆ ਨਾਲ ਆਪ ਨੇ ਵੱਖਰਾ ਰਾਮਾਨੰਦੀ ਰਾਮਵਤ ਜਾਂ ਵੈਰਾਗੀ ਮੱਤ ਚਲਾਇਆ। ਇਸ ਦਾ ਪ੍ਰਚਾਰ ਕਰਨ ਲਈ ਆਪ ਨੇ 12 ਪ੍ਰਮੁੱਖ ਚੇਲੇ ਥਾਪੇ, ਜਿਨ੍ਹਾਂ ਵਿਚ ਅਨੰਤਾ ਨੰਦ, ਸੁਰੇਸੂਰਾ ਨੰਦ, ਨਰ ਹਰਿਆ ਨੰਦ, ਯੋਗਾ ਨੰਦ, ਕਬੀਰ ਜੀ, ਰਵਿਦਾਸ ਜੀ, ਪੀਪਾ ਜੀ, ਸੈਣ ਜੀ, ਭਾਵਾਨੰਦ, ਧਨੇਸੂਰ, ਗਾਲਵਾ ਨੰਦ ਆਦਿ ਸਨ। ਭਗਤ ਧੰਨਾ ਜੀ ਨੂੰ ਵੀ ਇਹਨਾਂ ਦਾ ਚੇਲਾ ਮੰਨਿਆ ਜਾਂਦਾ ਹੈ।

ਰਾਮਾਨੰਦ ਜੀ ਪਹਿਲਾਂ ਵੈਸ਼ਨਵ ਮੱਤ ਦੇ ਅਨੁਸਾਰ ਮੂਰਤੀ ਪੂਜਕ ਸਨ, ਪਰ ਬਾਅਦ ਵਿਚ ਆਪ ਜੀ ਪ੍ਰਭੂ-ਪ੍ਰੇਮਾ ਭਗਤੀ ਵਿਚ ਲੀਨ ਹੋ ਗਏ ਅਤੇ ਇਕ ਅਕਾਲ ਪੁਰਖ ਦੀ ਸ਼ਰਨ ਵਿਚ ਆ ਗਏ ਸਨ। **ਆਪ ਜੀ ਦਾ ਇਕ ਸ਼ਬਦ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਹੈ। ਇਹ ਸ਼ਬਦ ਪੰਨਾ 1195 ਤੇ ਰਾਗ ਬਸੰਤ ਵਿਚ ਹੈ।** ਇਸ ਤੋਂ ਇਲਾਵਾ ਆਪ ਜੀ ਦੀਆਂ ਰਚਨਾਵਾਂ ਦੀਆਂ ਦੋ ਹੋਰ ਪੁਸਤਕਾਂ ਵੀ ਹਨ, ਜੋ ਸਾਹਿਤਕ ਖੇਤਰ ਵਿਚ ਪ੍ਰਸਿੱਧ ਹੋਈਆਂ ਹਨ। ਇਹਨਾਂ ਦੇ ਨਾਮ 'ਸ੍ਰੀ ਵੈਸ਼ਨਵ ਮਤਾਂਭੁਜ ਭਾਸਕਰ' ਅਤੇ 'ਸ੍ਰੀ ਰਾਮਾਚਰਨ ਪੱਧਤੀ' ਹਨ। ਆਪ ਜੀ ਦੇ ਚੰਗੇ ਅਤੇ ਖੁਲ੍ਹੇ ਵਿਚਾਰਾਂ ਕਰਕੇ ਲੋਕਾਂ ਵਿਚ ਆਪ ਜੀ ਦੀ ਪ੍ਰਸਿੱਧੀ ਵਧੀ। ਇਸੇ ਕਾਰਨ ਕਰਕੇ ਆਮ ਗ੍ਰਿਹਸਤੀ ਵੀ ਪ੍ਰਭੂ ਪ੍ਰਾਪਤੀ ਲਈ ਯਤਨਸ਼ੀਲ ਹੋਣ ਲੱਗ ਪਿਆ।

ਭਗਤ ਰਾਮਾਨੰਦ ਜੀ ਨੇ ਇਸ ਗੱਲ ਤੇ ਜ਼ੋਰ ਦਿੱਤਾ ਹੈ ਕਿ ਪੱਥਰ ਦੇ ਭਗਵਾਨ ਨੂੰ ਅਤਰ ਆਦਿ ਲਗਾ ਕੇ ਪੂਜਣ ਦੀ ਲੋੜ ਨਹੀਂ ਅਤੇ ਤੀਰਥ-ਵਾਸ ਤੇ ਤੀਰਥ-ਇਸ਼ਨਾਨ ਵਰਗੇ ਫੋਕਟ ਕਰਮਾਂ ਦੀ ਲੋੜ ਨਹੀਂ ਰਹਿ ਜਾਂਦੀ; ਲੋੜ ਸੱਚੇ ਗੁਰੂ ਦੀ ਸ਼ਰਨ ਵਿਚ ਆਉਣ ਦੀ ਹੈ। ਸੱਚਾ ਗੁਰੂ ਇਤਨੀ ਉੱਚੀ ਅਧਿਆਤਮਕ ਅਵਸਥਾ ਵਾਲਾ ਹੁੰਦਾ ਹੈ ਕਿ ਕਰੋੜਾ ਪਾਪਾਂ ਅਤੇ ਭੈੜੇ ਕੰਮਾਂ ਦੇ ਮਾੜੇ ਸੰਸਕਾਰ ਨਸ਼ਟ ਕਰ ਦਿੰਦਾ ਹੈ ਅਤੇ ਪਰਮਾਤਮਾ ਨਾਲ ਮਿਲਾ ਦਿੰਦਾ ਹੈ।

**ਭਗਤ ਰਾਮਾਨੰਦ ਜੀ ਬਾਰੇ ਭੁਲੇਖੇ** : ਹਾਲਾਂਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਜਿਨ੍ਹਾਂ ਭਗਤਾਂ ਦੀ ਬਾਣੀ ਦਰਜ ਹੈ, ਉਨ੍ਹਾਂ ਦੇ ਵਿਚਾਰ ਗੁਰੂ ਸਾਹਿਬਾਨ ਨਾਲ ਪੂਰੀ ਤਰ੍ਹਾਂ

ਮੇਲ ਖਾਂਦੇ ਹਨ, ਪਰ 20ਵੀਂ ਸਦੀ ਦੇ ਪਹਿਲੇ ਦਹਾਕੇ ਵਿਚ ਸਥਾਪਤ ਹੋਈ ਇਕ ਪ੍ਰਚਾਰਕ ਸੰਸਥਾ ਦੇ ਵਿਦਵਾਨਾਂ ਨੇ ਇਹ ਪ੍ਰਚਾਰ ਕੀਤਾ ਸ਼ੀ ਕਿ ਭਗਤ-ਬਾਣੀ ਨੂੰ ਗੁਰਬਾਣੀ ਦੇ ਤੁਲ ਨਹੀਂ ਮੰਨਿਆ ਜਾ ਸਕਦਾ। ਉਨ੍ਹਾਂ ਨੇ ਭਗਤ ਰਾਮਾਨੰਦ ਜੀ ਬਾਰੇ ਕਿਹਾ ਕਿ ਆਪ ਜੀ ਦੇ ਸ਼ਬਦ ਵਿਚ ਵੇਦਾਂਤ ਦੀ ਝਲਕ ਹੈ। ਆਪ ਨੇ ਆਪਣੇ ਆਪ ਨੂੰ 'ਸੁਆਮੀ' ਕਰਕੇ ਲਿਆ ਹੈ। ਆਪ ਮੂਰਤੀ ਪੂਜਕ ਸਨ; ਆਪ ਕਾਫੀ ਸਮਾਂ ਜੰਞੂ, ਤਿਲਕ ਆਦਿਕ ਚਿਨ੍ਹਾਂ ਦੇ ਧਾਰਨੀ ਰਹੇ। ਆਪ ਜਾਤ-ਪਾਤ, ਛੂਤ-ਛਾਤ ਨੂੰ ਮੰਨਦੇ ਸਨ...ਆਦਿ। ਹੋ ਸਕਦਾ ਹੈ ਕਿ ਇਹ ਆਪ ਜੀ ਦੀ ਰਚਨਾ ਹੀ ਨਾ ਹੋਵੇ।

ਜਿਵੇਂ ਕਿ ਉਪਰ ਦਸਿਆ ਜਾ ਚੁੱਕਾ ਹੈ ਕਿ ਤੀਰਥ ਯਾਤਰਾਵਾਂ ਦੇ ਵਿਚਾਰਾਂ ਆਦਿ ਤੋਂ ਆਪ ਜੀ ਦੇ ਜੀਵਨ ਅਤੇ ਵਿਚਾਰਾਂ ਵਿਚ ਬਦਲਾਵ ਆ ਗਿਆ ਸੀ। ਆਪ ਜੀ ਇਕ ਅਕਾਲ ਪੁਰਖ ਦੀ ਹੀ ਗੱਲ ਕਰਦੇ ਸਨ ਜੋ ਕਿ ਕਿਸੇ ਤਰ੍ਹਾਂ ਵੀ ਵੇਦਾਂਤ ਦੀ ਗੱਲ ਸਹੀ ਨਹੀਂ ਬੈਠਦੀ। ਦੂਸਰਾ ਆਪ ਜੀ ਨੇ ਆਪਣੇ ਨਾਮ ਨਾਲ ਸੁਆਮੀ ਨਹੀਂ ਲਗਾਇਆ। ਗੁਰਬਾਣੀ ਦੀ ਸੰਬੰਧਿਤ ਤੁਕ 'ਰਾਮਾਨੰਦ ਸੁਆਮੀ ਰਮਤ ਬ੍ਰਹਮ।' ਦਾ ਅਰਥ ਕਰਨ ਤੋਂ ਪਤਾ ਲਗਦਾ ਹੈ ਕਿ ਆਪ ਆਪਣੇ (ਰਾਮਾਨੰਦ ਦੇ) ਸੁਆਮੀ (ਪਰਮਾਤਮਾ) ਦੀ ਗੱਲ ਆਖ ਰਹੇ ਹਨ ਅਤੇ ਆਪਣੇ ਆਪ ਨੂੰ 'ਸੁਆਮੀ' ਨਹੀਂ ਆਖ ਰਹੇ। ਗੁਰੂ ਨਾਨਕ ਦੇਵ ਜੀ ਦੇ ਪੰਜਵੇਂ ਰੂਪ ਸ੍ਰੀ ਗੁਰੂ ਅਰਜਨ ਦੇਵ ਜੀ ਵੀ ਇਸੇ ਤਰ੍ਹਾਂ ਹੀ ਸਾਰੰਗ ਰਾਗ ਵਿਚ ਪੰਨਾ 1230 'ਤੇ ਲਿਖ ਰਹੇ ਹਨ :

**ਨਾਨਕ ਸੁਆਮੀ ਗਰਿ ਮਿਲੇ, ਹਉ ਗੁਰ ਮਨਾਉਗੀ ॥ ੨ ॥**

**(ਨਾਨਕ ਸੁਆਮੀ**—ਨਾਨਕ ਦਾ ਸੁਆਮੀ)

ਇਸ ਤਰ੍ਹਾਂ ਹੀ **'ਰਾਮਾਨੰਦ ਸੁਆਮੀ'** ਦਾ ਅਰਥ ਹੈ : ਰਾਮਾਨੰਦ ਦਾ ਸੁਆਮੀ। ਭਗਤ ਰਾਮਾਨੰਦ ਜੀ ਕਦੇ ਵੈਰਾਗੀ ਮਤ ਦੇ ਹੋਣਗੇ ਪਰ ਨਿਰਾਕਾਰ ਪ੍ਰਭੂ ਦੇ ਭਗਤ ਬਣ ਕੇ ਉਹ ਪੂਰੀ ਤਰ੍ਹਾਂ ਬਦਲ ਗਏ ਸਨ ਅਤੇ ਉਨ੍ਹਾਂ ਦੇ ਵੈਰਾਗੀ ਮਤ ਦੀ ਸੋਚਣੀ ਤੇ ਸਭ ਕਰਮ ਕਾਂਡ ਤਿਆਗ ਦਿੱਤੇ ਸਨ। ਸ੍ਰੀ ਗੁਰੂ ਗਰੰਥ ਸਾਹਿਬ ਵਿਚ ਦਰਜ ਉਨ੍ਹਾਂ ਦਾ ਸ਼ਬਦ ਗਵਾਹੀ ਦਿੰਦਾ ਹੈ ਕਿ ਆਪ ਜੀ ਉੱਚੀ ਧਾਰਮਿਕ-ਅਧਿਆਤਮਕ ਅਵਸਥਾ ਨੂੰ ਪਹੁੰਚੇ ਹੋਏ ਸੀ ਅਤੇ ਆਪ ਜੀ ਦੀ ਬਾਣੀ ਗੁਰਮਤਿ ਫਲਸਫੇ ਨਾਲ ਬਿਲਕੁਲ ਮੇਲ ਖਾਂਦੀ ਹੈ।

***ਭਗਤ ਰਾਮਾਨੰਦ ਜੀ ਦੀ ਬਾਣੀ ਵਿਚ ਆਏ ਗੁਰਮਤਿ ਸਿਧਾਂਤ :***

**(1) ਇਕ ਅਕਾਲ ਪੁਰਖ ਤੇ ਨਿਸਚਾ :** ਮਨੁੱਖਾ ਜੀਵਨ ਨੂੰ ਸਫ਼ਲ ਕਰਨ ਲਈ ਇਕ ਪਰਮਾਤਮਾ ਵਿਚ ਵਿਸ਼ਵਾਸ ਤੇ ਉਸਦੀ ਸਿਫ਼ਤ-ਸਾਲਾਹ ਕਰਨੀ ਅਥਵਾ ਨਾਮ ਜਪਣਾ ਜਾਂ ਭਗਤੀ ਕਰਨੀ ਅਤੀ ਜ਼ਰੂਰੀ ਹੈ। ਨਿਰਗੁਣ ਭਗਤੀ-ਧਾਰਾ ਦੇ ਸਾਰੇ ਭਗਤ ਇਸ ਸਿਧਾਂਤ ਦੇ ਵਿਸ਼ਵਾਸੀ ਸਨ। ਗੁਰਮਤਿ ਨੇ ਵੀ ਇਸ ਸਿਧਾਂਤ ਨੂੰ ਠੀਕ ਮੰਨਿਆ ਹੈ। ਭਗਤ ਜੀ ਦੇ ਫੁਰਮਾਨ ਹਨ ਕਿ ਪ੍ਰਭੂ ਸਰਬ-ਵਿਆਪਕ ਹੈ ਅਤੇ ਸਤਿਗੁਰੂ ਦੀ ਕਿਰਪਾ ਨਾਲ ਉਸ ਦੀ ਹੋਂਦ ਦਾ ਅਹਿਸਾਸ ਹੁੰਦਾ ਹੈ :

—ਰਾਮਾਨੰਦ ਸੁਆਮੀ ਰਮਤ ਬ੍ਰਹਮ ॥ (ਪੰਨਾ ੧੧੯੫)

(ਰਾਮਾਨੰਦ ਦਾ ਸੁਆਮੀ (ਮਾਲਕ) ਪ੍ਰਭੂ ਹਰ ਥਾਂ ਰਮਿਆ ਹੋਇਆ ਹੈ; ਮੌਜੂਦ ਹੈ।)

—ਸੋ ਬ੍ਰਹਮੁ ਬਤਾਇਓ, ਗੁਰ ਮਨ ਹੀ ਮਾਹਿ ॥

(2) **ਪਰਮਾਤਮਾ ਹਿਰਦੇ ਵਿਚ ਵੱਸਦਾ ਹੈ :** ਗੁਰਮਤਿ ਸਿਧਾਂਤ ਅਨੁਸਾਰ ਪਰਮਾਤਮਾ ਬਾਹਰ ਨਹੀਂ ਮਨੁੱਖ ਦੇ ਅੰਦਰ ਵੱਸਦਾ ਹੈ। ਤੀਰਥਾਂ ਤੇ ਜਾਣ ਜਾਂ ਮੰਦਰਾਂ ਵਿਚ ਜਾ ਕੇ ਮੂਰਤੀਆਂ ਦੀ ਪੂਜਾ ਕਰਨ ਦੀ ਲੋੜ ਨਹੀਂ ਕਿਉਂਕਿ ਪਰਮਾਤਮਾ ਸਾਡੇ ਸਾਰਿਆਂ ਦੇ ਹਿਰਦੇ ਰੂਪੀ ਮੰਦਰ ਵਿਚ ਰਹਿੰਦਾ ਹੈ, ਲੋੜ ਆਪਾ-ਪੜਚੋਲ ਕਰਨ ਦੀ, ਚੰਗੇ ਗੁਣ ਗ੍ਰਹਿਣ ਕਰਨ ਦੀ ਲੋੜ ਹੈ :

(ੳ) ਕਤ ਜਾਈਐ ਰੇ ਘਰ ਲਾਗੋ ਰੰਗੁ ॥
ਮੇਰਾ ਚਿਤੁ ਨ ਚਲੈ ਮਨੁ ਭਇਓ ਪੰਗੁ ॥ ੧ ॥ ਰਹਾਉ ॥

(ਅ) ਬੇਦ ਪੁਰਾਨ ਸਭ ਦੇਖੇ ਜੋਇ ॥
ਊਹਾਂ ਤਉ ਜਾਈਐ ਜਉ ਈਹਾਂ ਨ ਹੋਇ ॥ ੨ ॥

[ਪਦ ਅਰਥ : ਕਤ—ਹੋਰ ਕਿਥੇ। ਘਰਿ—ਹਿਰਦੇ ਰੂਪੀ ਘਰ। ਪੰਗੁ—ਪਿੰਗਲਾ, ਜੋ ਹਿਲ-ਜੁਲ ਨਹੀਂ ਸਕਦਾ।]

(3) **ਗੁਰੂ ਅਤੇ ਗੁਰੂ ਦਾ ਸ਼ਬਦ :** ਅਕਾਲ ਪੁਰਖ (ਪਰਮਾਤਮਾ) ਨੂੰ ਮਿਲਣ ਲਈ ਜਾਂ ਭਗਤੀ ਮਾਰਗ ਤੇ ਚੱਲਣ ਲਈ ਗੁਰੂ ਦੀ ਅਗਵਾਈ ਦੀ ਲੋੜ ਸਭ ਤੋਂ ਵੱਧ ਹੈ। ਗੁਰੂ ਮਨੁੱਖ ਦੇ ਹਿਰਦੇ ਵਿਚ ਵੱਸਦੇ ਪਰਮਾਤਮਾ ਨੂੰ ਸਾਖਿਆਤ ਕਰ ਦਿੰਦਾ ਹੈ; ਪਰਗਟ ਕਰ ਦਿੰਦਾ ਹੈ, ਮਨੁੱਖ ਦੀ ਪਰਮਾਤਮਾ ਨਾਲ ਸਾਂਝ ਪਵਾ ਦਿੰਦਾ ਹੈ। ਇਹ ਕਾਰਜ ਗੁਰੂ ਪ੍ਰਭੂ ਗਿਆਨ ਅਥਵਾ ਸ਼ਬਦ ਰਾਹੀਂ ਕਰਦਾ ਹੈ। ਗੁਰੂ ਦੇ ਸ਼ਬਦ ਨੂੰ ਗੁਰੂ ਦਾ ਬਚਨ, ਉਪਦੇਸ਼ ਜਾਂ ਸਿਧਾਂਤ ਵੀ ਕਿਹਾ ਜਾਂਦਾ ਹੈ। ਗੁਰੂ ਦਾ ਸ਼ਬਦ ਅਟੱਲ ਆਤਮਕ ਸੱਚਾਈਆਂ ਤੇ ਉੱਚੀਆਂ ਸੁੱਚੀਆਂ ਕਦਰਾਂ-ਕੀਮਤਾਂ ਨਾਲ ਭਰਪੂਰ ਹੋਣ ਕਰਕੇ, ਮਨੁੱਖ ਦੇ ਮਨ ਵਿਚੋਂ ਪਾਪ-ਸੰਸਕਾਰ ਤੇ ਕੀਤੇ ਹੋਏ ਕਰਮਾਂ ਦੇ ਸੰਸਕਾਰ ਨਸ਼ਟ ਕਰ ਦਿੰਦਾ ਹੈ :

(ੳ) ਸੋ ਬ੍ਰਹਮੁ ਬਤਾਇਓ ਗੁਰ ਮਨ ਹੀ ਮਾਹਿ ॥ ੧ ॥

(ਅ) ਗੁਰ ਕਾ ਸਬਦੁ ਕਾਟੈ ਕੋਟਿ ਕਰਮ ॥ ੩ ॥

(ੲ) ਸਤਿਗੁਰ ਮੈ ਬਲਿਹਾਰੀ ਤੋਰ ॥
ਜਿਨਿ ਸਕਲ ਬਿਕਲ ਭ੍ਰਮ ਕਾਟੇ ਮੋਰ ॥

[ਪਦ ਅਰਥ : ਸਕਲ—ਸਾਰੇ। ਬਿਕਲ—ਕਠਿਨ, ਔਖੇ। ਭ੍ਰਮ—ਵਹਿਮ, ਭੁਲੇਖੇ।]

(4) **ਫੋਕਟ ਕਰਮਾਂ ਦਾ ਤਿਆਗ :** ਭਗਤ ਰਾਮਾਨੰਦ ਜੀ ਨੇ ਵੈਸ਼ਨਵ ਮੱਤ ਦੇ ਕਰਮਾਂ (ਅਵਤਾਰ-ਪੂਜਾ, ਮੂਰਤੀ-ਪੂਜਾ, ਤੀਰਥ-ਇਸ਼ਨਾਨ ਆਦਿਕ) ਨੂੰ ਨਿਹਫਲ ਹੀ ਦੱਸਿਆ ਅਤੇ ਇਹਨਾਂ ਦਾ ਤਿਆਗ ਕਰਨ ਦਾ ਉਪਦੇਸ਼ ਦਿੱਤਾ ਹੈ :

ਜਹਾ ਜਾਈਐ ਤਹ ਜਲ ਪਖਾਨ ॥
ਤੂ ਪੂਰਿ ਰਹਿਓ ਹੈ ਸਭ ਸਮਾਨ ॥
ਬੇਦ ਪੁਰਾਨ ਸਭ ਦੇਖੇ ਜੋਇ ॥
ਊਹਾਂ ਤਉ ਜਾਈਐ ਜਉ ਈਹਾਂ ਨ ਹੋਇ ॥

[ਪਦ ਅਰਥ : ਜੋਇ—ਢੂੰਡ ਕੇ ਜਾਂ ਖੋਜ ਕੇ। ਤਹ—ਉਥੇ। ਜਲ ਪਖਾਨ—ਤੀਰਥਾਂ ਤੇ ਪਾਣੀ ਅਤੇ ਮੰਦਰ ਵਿਚ ਪੱਥਰ। ਈਹਾ—ਇਥੇ (ਹਿਰਦੇ ਵਿਚ)।]

(5) **ਮੂਰਤੀ ਪੂਜਾ ਦੀ ਲੋੜ ਨਹੀਂ** : ਪਰਮਾਤਮਾ ਕਿਉਂਕਿ ਸਰਬ ਵਿਆਪਕ ਹੈ, ਜੀਵਾਂ ਦੇ ਹਿਰਦੇ ਵਿਚ ਵੱਸਦਾ ਹੈ, ਇਸ ਲਈ ਕਿਸੇ ਧਰਮ-ਅਸਥਾਨ ਵਿਚ ਜਾ ਕੇ ਪੱਥਰ ਜਾਂ ਧਾਤੂ ਦੀ ਬਣੀ ਮੂਰਤੀ ਨੂੰ ਸ਼ਿੰਗਾਰਨ ਜਾਂ ਉਸ ਦੀ ਪੂਜਾ ਕਰਨ ਦਾ ਕੋਈ ਲਾਭ ਨਹੀਂ :

ਏਕ ਦਿਵਸ ਮਨ ਭਈ ਉਮੰਗ ॥
ਘਸਿ ਚੰਦਨ ਚੋਆ ਬਹੁ ਸੁਗੰਧ ॥
ਪੂਜਨ ਚਾਲੀ ਬ੍ਰਹਮ ਠਾਇ ॥
ਸੋ ਬ੍ਰਹਮੁ ਬਤਾਇਓ ਗੁਰ ਮਨ ਹੀ ਮਾਹਿ ॥ ੧ ॥

[ਪਦ ਅਰਥ : ਘਸਿ—ਘਸਾ ਕੇ। ਚੋਆ—ਅਤਰ। ਬਹੁ—ਕਈ। ਸੁਗੰਧ—ਸੁਗੰਧੀਆਂ। ਬ੍ਰਹਮ ਠਾਇ—ਠਾਕੁਰ ਦੁਆਰੇ, ਮੰਦਰ ਵਿਚ।]

**ਸਾਰੰਸ਼** : ਭਗਤ ਰਾਮਾਨੰਦ ਜੀ ਨੇ ਕਰੜੀ ਘਾਲਣਾ ਤੋਂ ਬਾਅਦ ਉੱਚੀ ਆਤਮਕ ਅਵਸਥਾ ਪ੍ਰਾਪਤ ਕੀਤੀ ਸੀ। ਭਗਤ ਜੀ ਵੈਰਾਗੀ ਮਤ ਤੋਂ ਪਲਟ ਕੇ ਇਕ ਅਕਾਲ ਪੁਰਖ ਦੀ ਪੂਜਾ ਵੱਲ ਆਏ ਸਨ। ਆਪ ਨੇ ਸਾਰੇ ਫੋਕਟ ਕਰਮਾਂ ਤੋਂ ਕਿਨਾਰਾ ਕਰਕੇ ਨਿਰਾਕਾਰ ਪਰਮਾਤਮਾ ਦੀ ਭਗਤੀ ਦੀ ਰਾਹ ਅਪਣਾਈ ਸੀ। ਆਪ ਨੇ ਸੱਚੇ ਗੁਰੂ ਦੇ ਸ਼ਬਦ ਦੀ ਵਡਿਆਈ ਕਰਦਿਆਂ ਕਿਹਾ ਕਿ ਗੁਰ-ਸ਼ਬਦ ਦੀ ਕਮਾਈ ਨਾਲ ਹੀ ਪ੍ਰਭੂ ਦੇ ਦਰਸ਼ਨ ਦੀਦਾਰੇ ਕਰਨ ਦੇ ਯੋਗ ਬਣ ਸਕੀਦਾ ਹੈ। ਆਪ ਜੀ ਦਾ ਅਜਿਹਾ ਫਲਸਫ਼ਾ ਹੀ ਆਪ ਦੇ ਸ਼ਬਦ ਨੂੰ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਕਰਾ ਸਕਿਆ ਹੈ।



# ਭਗਤ ਪਰਮਾਨੰਦ ਜੀ

ਪਰਮਾਤਮਾ ਨੂੰ ਨਿਰਗੁਣ-ਸਰੂਪ ਮੰਨਦੇ ਹੋਏ ਉਸ ਦੀ ਭਗਤੀ ਵਿਚ ਜੋ ਅਭੇਦ ਹੋ ਗਏ ਉਨ੍ਹਾਂ ਵਿਚ ਭਗਤ ਪਰਮਾਨੰਦ ਜੀ ਵੀ ਇਕ ਹਨ। ਆਪ ਜੀ ਦਾ ਇਕ ਸ਼ਬਦ ਸਾਰੰਗ ਰਾਗ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਪੰਨਾ 1253 'ਤੇ ਦਰਜ ਹੈ। ਭਗਤ ਜੀ ਦੇ ਸ਼ਬਦ ਵਿਚ ਪ੍ਰਗਟ ਕੀਤੇ ਗਏ ਵਿਚਾਰ ਗੁਰਮਤਿ-ਵਿਚਾਰਧਾਰਾ ਦੇ ਅਨੁਰੂਪ ਹਨ। ਇਸ ਸ਼ਬਦ ਵਿਚ ਆਪ ਨੇ ਸਹਿਜਾ-ਭਗਤੀ ਨੂੰ ਪ੍ਰਮੁੱਖਤਾ ਦਿੱਤੀ, ਜਿਸ ਅਨੁਸਾਰ ਆਪਣੇ ਕੰਮ ਕਾਰ ਕਰਦੇ ਹੋਏ ਪਰਮਾਤਮਾ ਦਾ ਸਿਮਰਨ ਕਰਨਾ ਹੈ ਅਤੇ ਜਪ-ਤਪ, ਤੀਰਥ-ਇਸ਼ਨਾਨ, ਵਰਤ-ਨੇਮ, ਸਮਾਜ ਤੋਂ ਦੂਰ ਜਾ ਕੇ ਸਮਾਧੀਆਂ ਲਾਉਣ ਆਦਿਕ ਕਰਮ-ਕਾਂਡਾਂ ਤੋਂ ਆਪਣੇ ਆਪ ਨੂੰ ਦੂਰ ਰੱਖਣਾ ਹੈ। ਪ੍ਰਭੂ ਦੀ ਸਿਫ਼ਤ-ਸਾਲਾਹ ਦੁਆਰਾ, ਵਿਕਾਰ ਰਹਿਤ ਹੋ ਕੇ, ਦੈਵੀ ਗੁਣਾਂ ਨੂੰ ਅਪਣਾ ਕੇ ਆਪਣਾ ਜੀਵਨ ਸਫ਼ਲ ਕਰਨਾ ਅਤੇ ਸਰਬੱਤ ਦਾ ਭਲਾ ਕਰਨਾ ਹੈ।

**ਜਨਮ ਅਤੇ ਜੀਵਨ :** ਭਗਤ ਪਰਮਾਨੰਦ ਜੀ ਦੇ ਜਨਮ ਅਤੇ ਜੀਵਨ ਬਾਰੇ ਕੋਈ ਬਹੁਤੇ ਵੇਰਵੇ ਨਹੀਂ ਮਿਲਦੇ। ਇਸ ਲਈ ਆਪ ਦੇ ਜੀਵਨ ਬਾਰੇ ਵੱਖ-ਵੱਖ ਰਾਵਾਂ ਵਿਦਵਾਨ ਰੱਖਦੇ ਹਨ।

ਮਹਾਨ ਕੋਸ਼ ਦੇ ਕਰਤਾ ਭਾਈ ਕਾਨ੍ਹ ਸਿੰਘ ਨਾਭਾ ਅਨੁਸਾਰ ਆਪ ਜੀ ਬਾਰਸੀ, ਜ਼ਿਲ੍ਹਾ ਸ਼ੋਲਾਪੁਰ ਦੇ ਰਹਿਣ ਵਾਲੇ ਸਨ। ਇਹ ਟਿਕਾਣਾ ਪੰਡਰਪੁਰ ਤੋਂ ਉੱਤਰ ਵੱਲ ਹੈ।[1]

ਪ੍ਰੋ: ਪਿਆਰਾ ਸਿੰਘ ਪਦਮ ਅਨੁਸਾਰ ਭਗਤ ਪਰਮਾਨੰਦ ਦਾ ਜਨਮ 1389 ਈਸਵੀ ਵਿਚ ਬੰਬਈ ਪ੍ਰਾਂਤ (ਮਹਾਂਰਾਸ਼ਟਰ) ਦੇ ਜ਼ਿਲ੍ਹਾ ਸ਼ੋਲਾਪੁਰ ਦੇ ਬਾਰਸੀ ਪਿੰਡ ਵਿਚ ਹੋਇਆ। ਬਚਪਨ ਤੋਂ ਹੀ ਇਹ ਚੰਗੇ ਗਵੱਈਏ, ਕਵੀ ਤੇ ਕ੍ਰਿਸ਼ਨ ਭਗਤ ਸਨ। ਇਹਨਾਂ ਰਾਮਾਨੰਦ ਤੋਂ ਸਿੱਖਿਆ ਧਾਰਨ ਕੀਤੀ ਤੇ ਚੰਗਾ ਉੱਚਾ ਅਧਿਆਤਮ ਜੀਵਨ ਬਸਰ ਕੀਤਾ। ਕੁਝ ਵਿਦਵਾਨਾਂ ਦਾ ਖਿਆਲ ਹੈ ਕਿ ਹਿੰਦੀ ਦੇ 'ਅਸ਼ਟਛਾਪ' ਵਾਲੇ ਕਵੀਆਂ ਵਿਚ ਆਏ ਪਰਮਾਨੰਦ ਦਾਸ (1483-1593 ਈਸਵੀ) ਹੀ ਭਗਤ ਪਰਮਾਨੰਦ ਹਨ। ਇਹ ਕਨੌਜ ਵਾਲੀ ਕਾਨ-ਕੁਬਜ ਬ੍ਰਾਹਮਣ ਸਨ। ਇਹਨਾਂ ਦੇ ਪਦਿਆਂ ਦਾ ਗ੍ਰੰਥ 'ਪਰਮਾਨੰਦ ਸਾਗਰ' ਹੈ। ਵੱਡੀ ਗੱਲ ਨਹੀਂ, ਇਹੋ ਕ੍ਰਿਸ਼ਨ-ਭਗਤ ਕਵੀ ਪਿਛੋਂ ਨਿਰੰਕਾਰੀ ਭਗਤ ਹੋ ਗਏ ਹੋਣ।[2]

ਮਿ. ਮੈਕਾਲਿਫ ਨੇ ਪਰਮਾਨੰਦ ਜੀ ਨੂੰ ਸ਼ੋਲਾਪੁਰ (ਮਹਾਂਰਾਸ਼ਟਰ) ਦਾ ਨਿਵਾਸੀ ਦੱਸਿਆ ਹੈ, ਨਾਲ ਹੀ ਉਹ ਆਪ ਨੂੰ 'ਅਸ਼ਟ ਛਾਪ' ਕਵੀਆਂ ਵਿਚੋਂ ਦੱਸਦੇ ਹਨ।[3]

---

1. ਮਹਾਨ ਕੋਸ਼, ਪੰਨਾ 748
2. ਗੁਰੂ ਗ੍ਰੰਥ ਸੰਕੇਤ ਕੋਸ਼, ਪਬਲੀਕੇਸ਼ਨ ਬਿਊਰੋ, ਪੰਜਾਬੀ ਯੂਨੀਵਰਸਿਟੀ, ਪਟਿਆਲਾ, ਪੰਨਾ 195
3. ਗੁਰੂ ਗ੍ਰੰਥ ਰਤਨਾਵਲੀ, ਪੰਜਾਬੀ ਯੂਨੀਵਰਸਿਟੀ, ਪਟਿਆਲਾ

ਗਿਆਨੀ ਪ੍ਰਤਾਪ ਸਿੰਘ ਅਨੁਸਾਰ ਭਗਤ ਪਰਮਾਨੰਦ ਸ੍ਰੀ ਵਲਭਾਚਾਰਯ[4] ਦੇ ਸ਼ਿਸ਼ ਸਨ। ਆਚਾਰਯ ਦੇ ਪੁੱਤਰ ਗੋਸਵਾਮੀ ਵਿਠਲ ਨਾਥ ਜੀ ਨੇ ਬ੍ਰਿਜ ਭਾਸ਼ਾ ਦੇ ਅੱਠ ਕਵੀਆਂ ਦੀ ਅਸ਼ਟਛਾਪ ਬਣਾਈ ਸੀ ਜਿਨ੍ਹਾਂ ਵਿਚ ਸੂਰਦਾਸ[5], ਕ੍ਰਿਸ਼ਨ ਦਾਸ, ਕੁੰਭਨ ਦਾਸ, ਛਿਤ ਸੁਆਮੀ, ਗੋਬਿੰਦ ਸਵਾਮੀ, ਚਤੁਰਭੁਜ ਦਾਸ, ਨੰਦ ਦਾਸ ਤੇ ਪਰਮਾਨੰਦ ਦਾਸ ਜੀ ਸ਼ਾਮਿਲ ਸਨ।[6]

"ਪਰਮਾਨੰਦ ਜੀ ਦਾ ਅਸ਼ਟਛਾਪ ਦੇ ਕਵੀਆਂ ਵਿਚੋਂ ਹੋਣਾ ਅਤੇ ਉਹਨਾਂ ਦੀ ਬ੍ਰਿਜ ਭਾਸ਼ਾ ਦੀ ਕਾਵਿ ਇਹ ਗੱਲ ਸਾਬਤ ਕਰਦੀ ਹੈ ਕਿ ਉਹ ਬਾਰਸੀ (ਮਹਾਂਰਾਸ਼ਟਰ) ਦੇ ਵਸਨੀਕ ਨਹੀਂ ਸਨ ਬਲਕਿ **ਕਨੌਜੀ ਬ੍ਰਾਹਮਣ** ਸਨ। ਇਹ ਹੋ ਸਕਦਾ ਹੈ ਕਿ ਫਿਰਦੇ-ਟੁਰਦੇ ਉਧਰ ਚਲੇ ਗਏ ਹੋਣ, ਜਿਸ ਕਰਕੇ ਮਹਾਂਰਾਸ਼ਟਰ ਵਿਚ ਵੀ ਉਹਨਾਂ ਦਾ ਟਿਕਾਣਾ ਪ੍ਰਸਿੱਧ ਹੋ ਗਿਆ ਹੈ।"[7]

ਗਿਆਨੀ ਗੁਰਦਿੱਤ ਸਿੰਘ ਅਨੁਸਾਰ 'ਇਹ ਪਰਮਾਨੰਦ ਜੀ ਅਤੇ ਮਦਨ ਮੋਹਨ ਸੂਰਦਾਸ (ਜੀ) ਬਾਦਸ਼ਾਹ ਅਕਬਰ ਦੇ ਸਮੇਂ ਦੇ ਅਜਿਹੇ ਭਗਤ ਸਨ, ਜੋ ਮੀਰਾਂ ਅਤੇ 'ਸੂਰਦਾਸ' ਵਾਂਗ ਕ੍ਰਿਸ਼ਨ ਭਗਤ ਨਹੀਂ ਸਨ। ਅਵਤਾਰ-ਪ੍ਰਸਤੀ ਤੋਂ ਉੱਚੇ ਹੋਏ ਭਗਤ ਸਨ। ਇਹ ਸਾਧੂਆਂ ਦੀ ਸੰਗਤ, ਹਰਿ ਕੇ ਲੋਕਾਂ ਨਾਲ ਪ੍ਰੀਚਯ ਪਾਉਣ (ਜਾਣ-ਪਛਾਣ ਕਰਨ) ਵਾਲੀਆਂ ਹਸਤੀਆਂ ਸਨ, ਜੋ ਗੁਰੂ ਦੀ ਛੋਹ, ਗੁਰਮਤਿ ਅਤੇ ਗੁਰੂ ਸੰਗਤ ਦੀ ਕ੍ਰਿਪਾ ਦਾ ਫਲ ਹੀ ਸੀ। ਸੰਭਵ ਹੈ ਇਹ ਭਗਤ ਜਨ ਗੁਰੂ ਅਮਰਦਾਸ ਜੀ ਦੀ ਛੋਹ ਨਾਲ (ਪ੍ਰਭਾਵ ਹੇਠ) ਗੁਰਮਤਿ ਮੰਡਲ ਵਿਚ ਆਏ...ਜਿਸ ਕਾਰਨ ਇਹਨਾਂ ਦਾ ਪਦ ਪ੍ਰਵਾਨ ਹੋਇਆ।[8]

**ਪਰਮਾਨੰਦ ਸਾਧ ਸੰਗਤਿ ਮਿਲਿ, ਕਥਾ ਪੁਨੀਤ ਨ ਚਾਲੀ॥**

ਡਾ: ਭਗਤ ਸਿੰਘ ਅਨੁਸਾਰ ਪਰਮਾਨੰਦ ਕਨੌਜ ਦਾ ਰਹਿਣ ਵਾਲਾ ਕਾਨਕੁਬਜ ਬ੍ਰਾਹਮਣ ਸੀ। ਇਸ ਦਾ ਜਨਮ 1606 ਸੰਮਤ (ਸੰਨ 1549) ਦੇ ਆਸ-ਪਾਸ ਮੰਨਿਆ ਜਾਂਦਾ ਹੈ। ਇਹ ਉਹ ਸਮਾਂ ਸੀ ਜਦੋਂ ਸਮੁੱਚੇ ਉੱਤਰੀ ਭਾਰਤ ਵਿਚ ਗੁਰੂ ਨਾਨਕ ਦੇਵ, ਨਾਮ ਦੇਵ, ਕਬੀਰ ਅਤੇ ਹੋਰ ਵੈਸ਼ਨਵ ਅਚਾਰੀਆਂ ਦੁਆਰਾ ਭਗਤੀ ਲਹਿਰ ਬੜੇ ਜ਼ੋਰਾਂ 'ਤੇ ਸੀ।[9]

---

4. ਸ੍ਰੀ ਵਲਭਾਚਾਰਯ ਸੰਮਤ 1536 ਬਿ: ਵਿਚ ਹੋਏ ਹਨ ਇਹਨਾਂ ਦੇ ਮੱਤ ਨੂੰ ਸ਼ੁੱਧ ਅਦਵੈਤਵਾਦ ਕਿਹਾ ਜਾਂਦਾ ਹੈ। ਭਾਵ, ਮਾਇਆ ਤੋਂ ਬਿਨਾਂ ਜੀਵ ਅਤੇ ਪਰਮਾਤਮਾ ਇਕ ਰੂਪ ਹਨ, ਵੱਖ-ਵੱਖ ਨਹੀਂ ਹਨ। ਮਾਇਆ ਈਸ਼ਵਰ ਦੀ ਇੱਛਾ ਨਾਲ ਹੁੰਦੀ ਹੈ। ਈਸ਼ਵਰ ਦੀ ਕ੍ਰਿਪਾ ਨਾਲ ਗਿਆਨ ਤੇ ਮੁਕਤੀ ਮਿਲਦੀ ਹੈ।

5. ਸੁਰ ਸਾਗਰ ਦੇ ਕਰਤਾ

6. ਭਗਤ ਦਰਸ਼ਨ, ਪੰਨਾ 134

7. ਭਗਤ ਦਰਸ਼ਨ, ਗਿਆਨੀ ਪ੍ਰਤਾਪ ਸਿੰਘ, ਪੰਨਾ 134

8. ਇਤਿਹਾਸ ਗੁਰੂ ਗ੍ਰੰਥ ਸਾਹਿਬ, ਗਿਆਨੀ ਗੁਰਦਿੱਤ ਸਿੰਘ, ਪੰਨਾ 324

9. ਭਗਤ ਬਾਣੀ (ਭਾਗ ਦੂਜਾ) ਭਾਸ਼ਾ ਵਿਭਾਗ ਪੰਜਾਬ, ਪੰਨਾ 34

ਸਾਡੀ ਜਾਚੇ ਗਿਆਨੀ ਗੁਰਦਿੱਤ ਸਿੰਘ ਜੀ ਦਾ ਮੱਤ (ਵਿਚਾਰ) ਠੀਕ ਹੈ। ਫਿਰ ਵੀ ਕੌਮੀ ਤੌਰ ਤੇ ਵੀ ਕੋਈ ਨਿਰਣਾ ਜ਼ਰੂਰ ਹੋਣਾ ਚਾਹੀਦਾ ਹੈ।

*ਭਗਤ ਪਰਮਾਨੰਦ ਜੀ ਦੀ ਵਿਚਾਰਧਾਰਾ*

1. **ਧਾਰਮਿਕ ਪੁਸਤਕਾਂ ਦਾ ਪਾਠ ਤੇ ਦੈਵੀ ਗੁਣ** : ਧਾਰਮਿਕ ਪੁਸਤਕਾਂ ਦੇ ਪਾਠ ਦਾ ਉਦੇਸ਼ ਇਹ ਹੀ ਹੁੰਦਾ ਹੈ ਕਿ ਮਨੁੱਖ ਬੁਰੇ ਪਾਸਿਉਂ ਹਟ ਕੇ ਸੱਚ ਦੇ ਮਾਰਗ ਅਤੇ ਭਲਾਈ ਦੇ ਮਾਰਗ ਤੇ ਚਲ ਪਵੇ। ਪਰ ਆਮ ਲੋਕ ਧਾਰਮਿਕ ਪੁਸਤਕਾਂ ਦੇ ਪਾਠ ਨੂੰ ਇਕ ਵਿਖਾਵਾ ਜਾਂ ਕਰਮ-ਕਾਂਡ ਹੀ ਬਣਾ ਲੈਂਦੇ ਹਨ। ਇਸੇ ਲਈ ਭਗਤ ਜੀ ਦਾ ਇਹ ਵਿਚਾਰ ਹੈ ਕਿ ਧਾਰਮਿਕ ਪੁਸਤਕਾਂ ਪੜ੍ਹਨ ਜਾਂ ਸੁਣਨ ਦਾ ਤਾਂ ਹੀ ਲਾਭ ਹੈ ਜੇਕਰ ਇੰਝ ਕਰਨ ਨਾਲ ਪ੍ਰਭੂ ਦੀ ਭਗਤੀ ਪੈਦਾ ਹੋਵੇ ਤੇ ਲੋੜਵੰਦ ਦੀ ਸੇਵਾ ਕਰਨ ਦਾ ਸੁਭਾਅ ਬਣੇ :

**ਤੈ ਨਰ ਕਿਆ ਪੁਰਾਨੁ ਸੁਨਿ ਕੀਨਾ॥**
**ਅਨ ਪਾਵਨੀ ਭਗਤਿ ਨਹੀ ਉਪਜੀ**
**ਭੂਖੈ ਦਾਨੁ ਨ ਦੀਨਾ॥ ੧॥ ਰਹਾਉ॥**

[ਪਦ ਅਰਥ : ਨਰ—ਹੇ ਮਨੁੱਖ। **ਤੈ ਕਿਆ ਕੀਨਾ**—ਤੂੰ ਕੀ ਕੀਤਾ? ਭਾਵ ਕੀ ਖੱਟਿਆ? **ਸੁਨਿ**—ਸੁਣ ਕੇ। **ਅਨ-ਪਾਵਨੀ**—ਨਾਸ਼ਵੰਤ ਨਾ ਹੋਣ ਵਾਲੀ। **ਉਪਜੀ**—ਪੈਦਾ ਹੋਏ।]

2. ਵਿਕਾਰਾਂ ਦਾ ਤਿਆਗ : ਸੇਵਾ ਕਰਨ ਦਾ ਮਕਸਦ ਮਨ ਨੂੰ ਨਿਰਮਲ ਕਰਨਾ ਹੁੰਦਾ ਹੈ। ਜੇ ਸੇਵਕ ਦਾ ਮਨ ਨਿਰਮਲ ਨਹੀਂ ਹੋਇਆ, ਉਸ ਵਿਚੋਂ ਕਾਮ, ਕ੍ਰੋਧ, ਲੋਭ, ਮੋਹ, ਹੰਕਾਰ, ਨਿੰਦਿਆ ਆਦਿਕ ਖਤਮ ਨਾ ਹੋਏ ਤਾਂ ਕੀਤੀ ਸੇਵਾ ਵਿਅਰਥ ਚਲੀ ਜਾਂਦੀ ਹੈ। ਇਸੇ ਲਈ ਭਗਤ ਜੀ ਫੁਰਮਾਉਂਦੇ ਹਨ :

**ਕਾਮੁ ਨ ਬਿਸਰਿਓ, ਕ੍ਰੋਧੁ ਨ ਬਿਸਰਿਓ**
**ਲੋਭੁ ਨ ਛੂਟਿਓ ਦੇਵਾ॥**
**ਪਰ ਨਿੰਦਾ ਮੁਖ ਤੇ ਨਹੀ ਛੂਟੀ**
**ਨਿਫਲ ਭਈ ਸਭ ਸੇਵਾ॥ ੧॥**

[ਪਦ ਅਰਥ : **ਛੂਟਿਓ**—ਮੁੱਕਿਆ। **ਨਿਫਲ**—ਵਿਅਰਥ, ਨਿਸਫਲ।]

3. **ਕੁਕਰਮਾਂ ਦਾ ਤਿਆਗ** : ਮਨੁੱਖ ਨੂੰ ਅਜਿਹੇ ਕੰਮ ਕਰਨੇ ਚਾਹੀਦੇ ਹਨ, ਜਿਨ੍ਹਾਂ ਨਾਲ ਲੋਕ ਤੇ ਪਰਲੋਕ ਦੋਹਾਂ ਵਿਚ ਵਡਿਆਈ ਮਿਲੇ। ਪਰ ਧਨ ਦੇ ਲਾਲਚ ਵਿਚ ਮਨੁੱਖ ਪਰਾਇਆ ਹੱਕ ਮਾਰਦਾ ਹੈ, ਚੋਰੀ ਕਰਦਾ ਤੇ ਡਾਕੇ ਮਾਰਦਾ ਹੈ। ਅਜਿਹਾ ਮਨੁੱਖ ਜੇ ਧਰਮ-ਕਰਮ ਕਰਦਾ ਧਾਰਮਿਕ ਪੁਸਤਕਾਂ ਦੇ ਪਾਠ ਕਰਦਾ ਹੈ ਤਾਂ ਉਹ ਕੇਵਲ ਲੋਕਾਂ ਨੂੰ ਧੋਖਾ ਦੇਣ ਲਈ ਕਰਦਾ ਹੈ। ਇਹ ਕੰਮ ਪ੍ਰਭੂ ਤੋਂ ਦੂਰ ਲਿਜਾਣ ਵਾਲੇ ਹਨ :

**ਬਾਟ ਪਾਰਿ ਘਰੁ ਮੂਸਿ ਬਿਰਾਨੋ, ਪੇਟੁ ਭਰੈ ਅਪ੍ਰਾਧੀ॥**
**ਜਿਹਿ ਪਰਲੋਕ ਜਾਇ ਅਪਕੀਰਤਿ, ਸੋਈ ਅਬਿਦਿਆ ਸਾਧੀ॥ ੨॥**

[**ਪਦ ਅਰਥ : ਬਾਟ**—ਰਸਤਾ। **ਬਾਟ ਪਾਰਿ**—ਰਾਹ ਰੋਕ ਕੇ ਡਾਕੇ ਮਾਰਨੇ। **ਮੂਸਿ**—ਠੱਗ ਕੇ। **ਬਿਰਾਨੋ**—ਬਿਗਾਨਾ। **ਜਿਹਿ**—ਜਿਸ ਕੰਮ ਨਾਲ। **ਅਪਕੀਰਤ**—(ਅਪ+ਕੀਰਤਿ), ਬਦਨਾਮੀ। **ਅਬਿਦਿਆ**—ਅ+ਵਿੱਦਿਆ, ਅਗਿਆਨਤਾ, ਮੂਰਖਤਾ।]

**4. ਸੁਭਾਅ ਵਿਚ ਤਬਦੀਲੀ ਦੀ ਲੋੜ :** ਧਾਰਮਿਕ ਪੁਸਤਕਾਂ ਦਾ ਪਾਠ ਇਸ ਲਈ ਕੀਤਾ ਜਾਂ ਸੁਣਿਆ ਜਾਂਦਾ ਹੈ ਤਾਂ ਕਿ ਮਨ ਵਿਚ ਪ੍ਰਭੂ-ਗਿਆਨ ਦਾ ਪ੍ਰਕਾਸ਼ ਹੋਵੇ ਅਤੇ ਮਨੁੱਖ ਬੁਰਾਈ ਨੂੰ ਛੱਡ ਕੇ ਭਲੇ ਪਾਸੇ ਲੱਗ ਜਾਵੇ ਪਰ ਕੁਝ ਭਾਗਾਂ ਵਾਲਿਆਂ ਨੂੰ ਛੱਡ ਕੇ, ਬਹੁਤਿਆਂ ਦੇ ਮਨ ਵਿਚ ਕੋਈ ਤਬਦੀਲੀ ਨਹੀਂ ਆਉਂਦੀ। ਉਹ ਧਾਰਮਿਕ ਪੁਸਤਕਾਂ ਪੜ੍ਹਦੇ-ਸੁਣਦੇ ਵੀ ਹਨ ਅਤੇ ਨਿਰਦਇਤਾ, ਬੇਤਰਸੀ ਆਦਿਕ ਔਗੁਣਾਂ ਵਿਚ ਵੀ ਗ਼ਲਤਾਨ ਰਹਿੰਦੇ ਹਨ :

**ਹਿੰਸਾ ਤਉ ਮਨ ਤੇ ਨਹੀ ਛੂਟੀ**
**ਜੀਅ ਦਇਆ ਨਹੀ ਪਾਲੀ॥**
**ਪਰਮਾਨੰਦ ਸਾਧਸੰਗਤਿ ਮਿਲਿ**
**ਕਥਾ ਪੁਨੀਤ ਨ ਚਾਲੀ॥ ੩॥ ੧॥ ੬॥**

[**ਪਦ ਅਰਥ : ਹਿੰਸਾ**—ਨਿਰਦਇਤਾ। **ਜੀਅ**—ਜੀਵਾਂ ਨਾਲ। **ਦਇਆ**—ਪਿਆਰ। **ਪੁਨੀਤ**—ਪਵਿੱਤਰ।]

ਭਗਤ ਪਰਮਾਨੰਦ ਜੀ ਦੇ ਸ਼ਬਦ ਦੀ ਵਿਚਾਰ ਤੋਂ ਅਸੀਂ ਇਸ ਸਿੱਟੇ ਤੇ ਪੁੱਜਦੇ ਹਾਂ ਕਿ ਧਾਰਮਿਕ ਪੁਸਤਕਾਂ ਨੂੰ ਪੜ੍ਹਨ ਜਾਂ ਸੁਣਨ ਨਾਲ ਮਨੁੱਖ ਦੇ ਮਨ ਵਿਚ ਪ੍ਰਭੂ-ਪਿਆਰ ਤੇ ਭਗਤੀ-ਭਾਵਨਾ ਜ਼ਰੂਰ ਪੈਦਾ ਹੋਣੀ ਚਾਹੀਦੀ ਹੈ ਤੇ ਮਨੁੱਖ ਨੂੰ ਸ਼ੁਭ ਗੁਣਾਂ ਦਾ ਧਾਰਨੀ (ਸਦਾਚਾਰੀ) ਬਣਨਾ ਚਾਹੀਦਾ ਹੈ। ਜੇ ਇੰਝ ਨਹੀਂ ਹੁੰਦਾ ਤਾਂ ਕੀਤਾ ਜਾਂ ਸੁਣਿਆ ਪਾਠ ਨਿਰਾ ਕਰਮ-ਕਾਂਡ ਬਣ ਕੇ ਰਹਿ ਜਾਂਦਾ ਹੈ।



# ਭਗਤ ਸੈਣ ਜੀ

ਭਗਤ ਸੈਣ ਜੀ ਉਹ ਮਹਾਂਪੁਰਖ ਸਨ, ਜਿਹੜੇ ਪ੍ਰੇਮਾ-ਭਗਤੀ ਦੁਆਰਾ ਆਤਮਕ ਅਵਸਥਾ ਦੇ ਉੱਤਮ ਪਦ ਨੂੰ ਪ੍ਰਾਪਤ ਹੋਏ। ਉਨ੍ਹਾਂ ਦਾ ਇਕੋ ਇਕ ਸ਼ਬਦ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਧਨਾਸਰੀ ਰਾਗ ਵਿਚ ਪੰਨਾ ੬੯੫ 'ਤੇ ਦਰਜ ਹੈ। ਆਪ ਜੀ ਦੇ ਜੀਵਨ ਬਾਰੇ ਬਹੁਤੀ ਜਾਣਕਾਰੀ ਨਹੀਂ ਮਿਲਦੀ। ਮਹਾਨ ਕੋਸ਼ ਵਿਚ ਆਪ ਜੀ ਬਾਰੇ ਭਾਈ ਕਾਨ੍ਹ ਸਿੰਘ ਨਾਭਾ ਲਿਖਦੇ ਹਨ, "ਇਹ ਸੱਜਣ ਬਾਂਧਵਗੜ੍ਹ (ਰੀਵਾ) ਦੇ ਰਾਜਾ 'ਰਾਜਾ ਰਾਮ' ਦਾ ਨਾਈ ਸੀ ਅਤੇ ਰਾਮਾਨੰਦ ਦਾ ਸਿੱਖ ਹੋ ਕੇ ਇਹ ਸਾਧ ਸੇਵਾ ਪਰਾਇਣ ਹੋਇਆ ਅਤੇ ਉੱਚ ਸ਼੍ਰੇਣੀ ਦੇ ਭਗਤਾਂ ਵਿਚ ਗਿਣਿਆ ਗਿਆ।" ਸੈਣ ਦੀ ਵੰਸ਼ ਇਸ ਵੇਲੇ ਰੀਵਾ (ਮੱਧ ਪ੍ਰਦੇਸ਼) ਵਿਚ ਵਿਦਯਮਾਨ ਹੈ। ਇਸ ਸੰਬੰਧ ਵਿਚ ਮੈਕਾਲਿਫ਼ ਲਿਖਦਾ ਹੈ ਕਿ ਆਪ ਜੀ ਦੇ ਪਿਤਾ ਦਾ ਨਾਮ ਮੁਕੰਦ ਰਾਏ ਤੇ ਮਾਤਾ ਦਾ ਨਾਮ ਜੀਵਨ ਦੇਈ ਸੀ। ਦਸ ਕੁ ਸਾਲਾਂ ਦੇ ਹੋਏ ਤਾਂ ਆਪ ਆਪਣੀ ਭੂਆ ਸੋਭੀ ਦੇਵੀ ਪਾਸ ਲਾਹੌਰ ਚਲੇ ਗਏ, ਜਿਥੇ ਰਹੀਮ ਖ਼ਾਨ ਨਾਮੀ ਉਸਤਾਦ ਪਾਸੋਂ ਨਾਈਪੁਣੇ ਦਾ ਕੰਮ ਸਿਖਿਆ ਤੇ ਨਾਲ ਹੀ ਹਿਕਮਤ ਦਾ ਕੰਮ ਵੀ ਸਿਖਦੇ ਰਹੇ। ਕੁਝ ਸਮੇਂ ਬਾਅਦ ਬਾਂਧਵਗੜ੍ਹ ਦੇ ਰਾਜੇ ਪਾਸ ਆ ਕੇ ਨੌਕਰੀ ਕਰ ਲਈ।

ਇਸ ਤਰ੍ਹਾਂ ਰਾਜੇ ਨੂੰ ਇਸ਼ਨਾਨ ਕਰਵਾਉਣਾ, ਨਹੁੰ ਲਾਹੁਣੇ, ਬਸਤਰ ਸੰਭਾਲਣੇ, ਮੁੱਠੀ-ਚਾਪੀ ਕਰਨੀ ਤੇ ਦਰਬਾਰ ਦੀ ਹਾਜ਼ਰੀ ਭਰਨੀ ਆਪ ਦਾ ਮੁੱਖ ਕੰਮ ਸੀ। ਭਗਤ ਕਬੀਰ ਜੀ ਦੀ ਵਧਦੀ ਪ੍ਰਤਿਭਾ ਇਹਨਾਂ ਦੇ ਲਈ ਪ੍ਰੇਰਣਾ-ਸਰੋਤ ਬਣੀ ਤੇ ਆਪ ਜੀ ਵੀ ਪ੍ਰਭੂ ਭਗਤੀ ਵਿਚ ਲੱਗ ਗਏ। ਆਪਣੇ ਨਿੱਜੀ ਫਰਜ਼ ਨਿਭਾਉਣ ਤੋਂ ਬਾਅਦ ਬਾਕੀ ਸਮਾਂ ਸਤਿਸੰਗਤ ਵਿਚ ਹੀ ਗੁਜ਼ਾਰਦੇ। ਇਸ ਤਰ੍ਹਾਂ ਆਪ ਜੀ ਦੀ ਆਤਮਕ ਅਵਸਥਾ ਉੱਚੀ ਹੁੰਦੀ ਚਲੀ ਗਈ।

**ਜਨਮ ਅਤੇ ਜਨਮ ਅਸਥਾਨ ਬਾਰੇ :** ਆਪ ਜੀ ਦੇ ਜਨਮ ਅਤੇ ਜਨਮ ਸਥਾਨ ਬਾਰੇ ਸਪੱਸ਼ਟ ਇਤਿਹਾਸਕ ਹਵਾਲਾ ਨਹੀਂ ਮਿਲਦਾ। ਇਤਿਹਾਸ ਇਸ ਗੱਲ ਦੀ ਗਵਾਹੀ ਭਰਦਾ ਹੈ ਕਿ ਆਪ ਜੀ ਭਗਤ ਕਬੀਰ, ਭਗਤ ਰਵਿਦਾਸ ਅਤੇ ਭਗਤ ਧੰਨਾ ਜੀ ਦੇ ਸਮਕਾਲੀ ਸਨ। ਭਗਤ ਕਬੀਰ ਜੀ ਦੀ ਪ੍ਰਤਿਭਾ ਇਨ੍ਹਾਂ ਲਈ ਪ੍ਰੇਰਣਾ-ਸਰੋਤ ਬਣੀ ਅਤੇ ਰਾਮਾਨੰਦ ਦੇ 12 ਚੇਲਿਆਂ ਵਿਚ ਆਪ ਜੀ ਦਾ ਜ਼ਿਕਰ ਆਉਂਦਾ ਹੈ। ਭਗਤ ਰਾਮਾਨੰਦ ਦਾ ਜਨਮ 1366 ਈਸਵੀ ਨੂੰ ਹੋਇਆ ਸੀ। ਇਸ ਲਈ ਭਗਤ ਸੈਣ ਜੀ ਦਾ ਜਨਮ ਇਸ ਤੋਂ ਬਾਅਦ ਦਾ ਹੀ ਮੰਨਿਆ ਜਾ ਸਕਦਾ ਹੈ। ਸਰੂਪ ਸਿੰਘ (ਅਲੱਗ) ਪੁਸਤਕ 'ਪ੍ਰੀਚੈ ਸ੍ਰੀ ਗੁਰੂ ਗ੍ਰੰਥ ਸਾਹਿਬ' ਵਿਚ ਭਗਤ ਸੈਣ ਜੀ ਦਾ ਜਨਮ 1390 ਈਸਵੀ ਨੂੰ ਪੰਜਾਬ ਵਿਚ ਹੋਇਆ ਮੰਨਦੇ ਹਨ। ਉਹ ਲਿਖਦੇ ਹਨ ਕਿ ਭਗਤ ਸੈਣ ਜੀ ਦਾ ਜਨਮ ਅੰਮ੍ਰਿਤਸਰ ਦੇ ਪਿੰਡ ਸੋਹਲ ਠੱਠੀਆਂ ਵਿਚ 1390 ਈਸਵੀ ਨੂੰ ਬਾਬਾ ਮੁਕੰਦ ਰਾਏ ਦੇ ਗ੍ਰਹਿ ਵਿਖੇ ਮੱਘਰ ਦੀ ਪੂਰਨਮਾਸ਼ੀ ਵਾਲੇ ਦਿਨ ਮਾਤਾ ਜੀਵਨੀ ਦੀ

ਕੁੱਖ ਤੋਂ ਹੋਇਆ ਸੀ।

ਪਿੰਡ ਸੋਹਲ ਠੱਠੀਆਂ ਵਿਖੇ ਆਪ ਜੀ ਦੀ ਯਾਦ ਵਿਚ ਗੁਰਦੁਆਰਾ ਅਤੇ ਸਰੋਵਰ ਹੈ। ਇਹ ਵਿਸ਼ਵਾਸ ਕੀਤਾ ਜਾਂਦਾ ਹੈ ਕਿ ਭਗਤ ਜੀ ਹੀ ਇਸ ਸਰੋਵਰ ਦਾ ਪਹਿਲਾ ਟੱਕ ਲਗਾ ਗਏ ਸਨ। ਪੰਜਾਬ ਸਰਕਾਰ ਨੇ ਵੀ 6 ਦਸੰਬਰ, 1997 ਨੂੰ ਰਾਜ ਪੱਧਰੀ ਸਮਾਗਮ ਕਰਕੇ ਭਗਤ ਜੀ ਦਾ ਜਨਮ ਦਿਨ ਇਸ ਪਿੰਡ ਵਿਚ ਮਨਾਇਆ ਸੀ ਪਰ ਉਪਰੋਕਤ ਵਿਚਾਰ ਚਰਚਾ ਤੋਂ ਇਹ ਸਾਫ ਹੈ ਕਿ ਭਗਤ ਜੀ ਭਗਤ ਕਬੀਰ, ਭਗਤ ਧੰਨਾ ਅਤੇ ਭਗਤ ਰਵਿਦਾਸ ਜੀ ਦੇ ਸਮਕਾਲੀ ਹੀ ਨਹੀਂ ਸਨ ਬਲਕਿ ਭਗਤ ਕਬੀਰ ਜੀ ਦੀ ਮਹਿਮਾ ਸੁਣ ਕੇ ਆਪ ਜੀ ਨੇ ਭਗਤੀ ਮਾਰਗ ਦਾ ਸਫਰ ਸ਼ੁਰੂ ਕੀਤਾ ਸੀ। ਇਸ ਲਈ ਆਪ ਜੀ ਦਾ ਜਨਮ 1390 ਈਸਵੀ ਨੂੰ ਹੀ ਸਹੀ ਮੰਨਿਆ ਜਾ ਸਕਦਾ ਹੈ।

**ਰੀਵਾ ਪੁੱਜਣਾ :** ਸਰਦਾਰ ਸਰੂਪ ਸਿੰਘ ਦੇ ਅਨੁਸਾਰ 'ਭਗਤ ਸੈਣ ਜੀ ਜਵਾਨੀ ਵੇਲੇ ਆਪਣੀ ਭੂਆ ਕੋਲ ਲਾਹੌਰ ਚਲੇ ਗਏ ਤੇ ਜਲਖੜ ਦੀ ਲੜਕੀ ਸੁਲੱਖਣੀ ਨਾਲ ਸ਼ਾਦੀ ਕਰਕੇ ਗ੍ਰਿਹਸਤ ਧਾਰਨ ਕੀਤਾ। ਸੰਤਾਨ ਵਜੋਂ ਪੁੱਤਰ ਵੀ ਜਨਮਿਆ। ਮਗਰੋਂ ਇਹ ਦਿੱਲੀ ਪਰਵਾਸ ਕਰ ਗਏ।' ਜਾਪਦਾ ਹੈ ਉਥੋਂ ਆਪ ਰੀਵਾ ਦੇ ਰਾਜੇ 'ਰਾਜਾ ਰਾਮ' ਪਾਸ ਚਲੇ ਗਏ ਹੋਣਗੇ।

**ਸੈਣ ਜੀ ਦਾ ਭਗਤੀ ਸਫ਼ਰ :** ਸੈਣ ਜੀ ਨਾਈ ਜਾਤ ਨਾਲ ਸੰਬੰਧਤ ਸਨ। ਉਸ ਸਮੇਂ ਨਾਈਆਂ ਦਾ ਕੰਮ ਨਹੁੰ ਲਾਉਣਾ, ਅਮੀਰਾਂ ਦੀ ਮੁੱਠੀ ਚਾਪੀ ਕਰਨੀ, ਇਸ਼ਨਾਨ ਕਰਵਾਉਣਾ, ਬਸਤਰ ਪਹਿਨਾਉਣਾ, ਅਮੀਰ ਲੋਕਾਂ ਦੇ ਘਰੇਗੀ ਕੰਮ ਕਰਨੇ, ਰਿਸ਼ਤੇ-ਨਾਤੇ ਕਰਵਾਉਣਾ ਜਾਂ ਰਿਸ਼ਤੇ ਦੀ ਭਾਲ ਕਰਨੀ ਅਤੇ ਬੁੱਤੀਆਂ ਕੱਢਣ ਦਾ ਕਿੱਤਾ ਵੀ ਕਰਦੇ ਸਨ। ਕਈ ਚੀਰ ਫਾੜ (ਸਰਜਰੀ) ਦਾ ਕੰਮ ਵੀ ਜਾਣਦੇ ਸਨ। ਉਹ ਫੋੜੇ-ਫਿਨਸੀਆਂ ਨੂੰ ਮਰ੍ਹਮ-ਪੱਟੀ ਤੇ ਜ਼ਖਮਾਂ ਦਾ ਚੀਰ ਫਾੜ ਦਾ ਕੰਮ ਵੀ ਕਰਦੇ ਸਨ। ਕਈ ਰਾਜਿਆਂ ਆਦਿ ਨੂੰ ਕਿੱਸੇ ਕਹਾਣੀਆਂ ਆਦਿ ਸੁਣਾਉਂਦੇ ਸਨ।

ਗੁਰਬਖ਼ਸ਼ ਸਿੰਘ ਭਗਤ ਸੈਣ ਬਾਰੇ ਬੜੀਆਂ ਸੁੰਦਰ ਲਾਈਨਾਂ ਲਿਖਦੇ ਹਨ ਕਿ ਭਗਤ ਸੈਣ ਜੀ ਆਤਮਕ ਅਵਸਥਾ ਦੇ ਉੱਤਮ ਪਦ ਦੇ ਪ੍ਰਤੀਕ ਇਕੋ ਇਕ ਸ਼ਬਦ, ਜੋ ਧਨਾਸਰੀ ਰਾਗ ਵਿਚ ਅੰਕਿਤ ਹੈ, ਰਾਹੀਂ ਆਪ ਹਮੇਸ਼ਾ ਲਈ ਅਮਰ ਹੋ ਗਏ। ਸੈਣ ਜੇਕਰ ਕੇਵਲ ਸੈਣ ਜਾਂ ਸੈਣ ਨਾਈ ਹੀ ਰਹਿੰਦੇ ਤਾਂ ਸ਼ਾਇਦ ਅੱਜ ਉਹਨਾਂ ਨੂੰ ਕੋਈ ਵੀ ਨਾ ਜਾਣਦਾ ਹੁੰਦਾ ਪਰ ਉਹਨਾਂ ਦੇ ਨਾਮ ਨਾਲ ਜੁੜਿਆ ਸ਼ਬਦ 'ਭਗਤ' ਆਪ ਜੀ ਨੂੰ ਮਹਾਨ ਬਣਾ ਗਿਆ। ਸੈਣ ਜੀ ਭਾਵੇਂ ਰਾਜ ਦਰਬਾਰ ਦੇ ਨਾਈ ਸਨ, ਪਰ ਕੰਮ ਕਰਨ ਤੋਂ ਵਿਹਲੇ ਹੋ ਕੇ ਸਾਰਾ ਸਮਾਂ ਭਗਤੀ ਵੱਲ ਧਿਆਨ ਲਗਾਂਦੇ ਸਨ। ਹੌਲੀ ਹੌਲੀ ਧਿਆਨ ਦੀ ਅਵਸਥਾ ਪ੍ਰਤੀ ਰੁਚੀ ਵਧਦੀ ਗਈ। ਆਪ ਜੀ ਕੁਝ ਸਮੇਂ ਵਿਚ ਚੰਗੀ ਆਤਮਕ ਉੱਨਤੀ ਕਰ ਗਏ।

**ਸੈਣ ਜੀ ਸਮਕਾਲੀ ਭਗਤ ਰਵਿਦਾਸ ਦੀਆਂ ਨਜ਼ਰਾਂ ਵਿਚ :** ਭਗਤ ਰਵਿਦਾਸ

ਜੀ ਭਗਤੀ ਮਾਰਗ ਦੇ ਪ੍ਰਮੁੱਖ ਭਗਤਾਂ ਵਿਚੋਂ ਇਕ ਸਨ। ਆਪ ਜੀ ਭਗਤ ਸੈਣ ਜੀ ਦੀ ਅਧਿਆਤਮਕ ਉੱਚਤਾ ਨੂੰ ਜਾਣਦੇ ਸਨ ਅਤੇ ਇਸ ਲਈ ਉਹਨਾਂ ਨੂੰ ਸਤਿਕਾਰ ਦੇਂਦੇ ਸਨ। ਆਪ ਜੀ ਦਾ ਫੁਰਮਾਨ ਹੈ :

ਨਾਮਦੇਵ ਕਬੀਰੁ ਤਿਲੋਚਨੁ
ਸਧਨਾ ਸੈਨੁ ਤਰੈ॥
ਕਹਿ ਰਵਿਦਾਸੁ ਸੁਨਹੁ ਰੇ ਸੰਤਹੁ
ਹਰਿ ਜੀਉ ਤੇ ਸਭੈ ਸਰੈ॥

*(ਪੰਨਾ ੧੧੦੬)*

ਰਵਿਦਾਸ ਜੀ ਫੁਰਮਾਉਂਦੇ ਹਨ ਕਿ ਨਾਮਦੇਵ, ਕਬੀਰ, ਤ੍ਰਿਲੋਚਨ ਤੇ ਸਧਨੇ ਦੇ ਨਾਲ ਸੈਣ ਜੀ ਵੀ ਭਵ-ਸਾਗਰ ਨੂੰ ਤਰ ਗਏ ਅਤੇ ਹਰੀ ਪਰਮਾਤਮਾ ਦੀ ਦਰਗਾਹ ਵਿਚ ਪੁੱਜ ਗਏ ਹਨ। ਇਹ ਰਵਿਦਾਸ ਜੀ ਦੀ ਆਪਣੀ ਰਚਨਾ ਵਿਚ ਸੈਣ ਜੀ ਦੀ ਆਤਮਕ ਅਵਸਥਾ ਬਾਰੇ ਪ੍ਰਮਾਣਿਕ ਗਵਾਹੀ ਹੈ। ਇਸ ਤੋਂ ਸਪੱਸ਼ਟ ਹੈ ਆਪ ਜੀ ਸੱਚੇ ਨਾਮ ਦਾ ਸਿਮਰਨ ਕਰਦੇ ਹੋਏ ਇਸ ਸੰਸਾਰ ਵਿਚ ਉੱਤਮ ਅਧਿਆਤਮਕ ਸਫਰ ਦੇ ਪ੍ਰਤੀਕ ਬਣ ਕੇ ਸਦਾ ਲਈ ਹੀ ਅਮਰ ਹੋ ਗਏ।

**ਭਾਈ ਗੁਰਦਾਸ ਜੀ ਦੀਆਂ ਨਜ਼ਰਾਂ ਵਿਚ :** ਸੈਣ ਭਗਤ ਜੀ ਅਖੌਤੀ ਨੀਵੀਂ ਜਾਤ ਵਿਚੋਂ ਉਠ ਕੇ ਨਿੱਤ ਪ੍ਰਤੀ ਦੇ ਕੰਮ ਕਾਰ ਕਰਦੇ ਭਗਤੀ ਰਾਹੀਂ ਅੱਖੜ ਮਨ ਨੂੰ ਪ੍ਰਭੂ ਸਿਮਰਨ ਨਾਲ ਜੋੜਦੇ ਰਹੇ। ਭਾਈ ਗੁਰਦਾਸ ਜੀ ਗਵਾਹੀ ਭਰਦੇ ਆਖਦੇ ਹਨ :

**ਸੁਣਿ ਪਰਤਾਪੁ ਕਬੀਰ ਦਾ
ਦੂਜਾ ਸਿਖ ਹੋਆ ਸੈਣੁ ਨਾਈ॥
ਪ੍ਰੇਮਿ ਭਗਤਿ ਰਾਤੀ ਕਰੈ
ਭਲਕੈ ਰਾਜ ਦੁਆਰੈ ਜਾਈ॥**

*(ਵਾਰ ਦਸਵੀਂ ਦੀ ਪਉੜੀ ੧੬)*

ਭਾਈ ਗੁਰਦਾਸ ਜੀ ਭਗਤ ਸੈਣ ਜੀ ਬਾਰੇ ਦੱਸਦੇ ਹਨ ਕਿ ਭਗਤ ਕਬੀਰ ਜੀ ਦਾ ਪਰਤਾਪ ਸੁਣ ਕੇ ਸੈਣ ਨਾਈ ਵੀ ਭਗਤੀ ਵੱਲ ਪ੍ਰੇਰਿਤ ਹੋ ਗਿਆ। ਦਿਨ ਵੇਲੇ ਰਾਜ ਦਰਬਾਰ ਵਿਚ ਕੰਮ ਕਾਰ ਕਰਦਾ ਅਤੇ ਰਾਤੀ ਬੈਠ ਕੇ ਪ੍ਰਭੂ ਭਗਤੀ ਵੱਲ ਲੱਗਿਆ ਰਹਿੰਦਾ ਸੀ।

**ਗੁਰੂ ਅਰਜਨ ਦੇਵ ਜੀ ਬਾਣੀ ਵਿਚ :** ਪੰਚਮ ਪਾਤਸ਼ਾਹ ਗੁਰੂ ਅਰਜਨ ਦੇਵ ਜੀ ਨੇ ਆਸਾ ਰਾਗ ਵਿਚ ਧੰਨੇ ਭਗਤ ਦੀ ਬਾਣੀ ਸੰਗ੍ਰਹਿ ਕਰਦੇ ਸਮੇਂ ਭਗਤਾਂ ਬਾਰੇ ਇਕ ਸ਼ਬਦ ਦਰਜ ਕੀਤਾ, ਜਿਸ ਤੇ ਭਗਤ ਸੈਣ ਜੀ ਬਾਰੇ ਵੀ ਫੁਰਮਾਨ ਦਰਜ ਹੈ। ਸ਼ਬਦ ਵਿਚ ਆਏ ਭਗਤ ਦੇ ਭਗਤੀ-ਭਾਵ ਨੂੰ ਦਰਸਾਇਆ ਗਿਆ ਹੈ :

ਸੈਨੁ ਨਾਈ ਬੁਤਕਾਰੀਆ
ਓਹੁ ਘਰਿ ਘਰਿ ਸੁਨਿਆ॥

**ਹਿਰਦੈ ਵਸਿਆ ਪਾਰਬ੍ਰਹਮੁ**
**ਭਗਤਾ ਮਹਿ ਗਨਿਆ॥**

(ਆਸਾ, ਮਹਲਾ ੫, ਪੰਨਾ ੪੮੭)

ਭਾਵ ਸੈਣ ਨਾਈ ਪਿੰਡ ਦੀਆਂ ਬੁੱਤੀਆਂ (ਛੋਟੇ-ਛੋਟੇ ਕੰਮ) ਕਰਨ ਵਾਲਾ ਘਰ ਘਰ ਵਿਚ ਪ੍ਰਸਿੱਧ ਹੋ ਗਿਆ ਸੀ ਜਿਸ ਦੇ ਹਿਰਦੇ ਵਿਚ ਪ੍ਰਭੂ ਪਾਰਬ੍ਰਹਮ ਵੱਸ ਗਿਆ ਅਤੇ ਉਸ ਦੀ ਮਹਿਮਾ ਭਗਤਾਂ ਵਿਚ ਹੋਣ ਲੱਗ ਗਈ।

ਇਸ ਤਰ੍ਹਾਂ ਬਸੰਤ ਰਾਗ ਵਿਚ ਵੀ ਪੰਚਮ ਪਾਤਸ਼ਾਹ ਨੇ ਵਰਣਨ ਕੀਤਾ ਹੈ; ਤਥਾ ਗੁਰਵਾਕ ਹੈ :

**ਜੈਦੇਵ ਤਿਆਗਿਓ ਅਹੰਮੇਵ॥**
**ਨਾਈ ਉਧਰਿਓ ਸੈਨੁ ਸੇਵ॥**
**ਮਨੁ ਡੀਗਿ ਨ ਡੋਲੈ ਕਹੂੰ ਜਾਇ॥**
**ਮਨ ਤੂ ਭੀ ਤਰਸਹਿ ਸਰਣਿ ਪਾਇ॥**

(ਬਸੰਤ, ਮਹਲਾ ੫, ਪੰਨਾ ੧੧੯੨)

ਭਗਤ ਜੈਦੇਵ ਨੇ ਮਨ ਦਾ ਹੰਕਾਰ ਛੱਡ ਕੇ ਭਗਤੀ ਦ੍ਰਿੜ੍ਹ ਕੀਤੀ ਅਤੇ ਉਸ ਤੇ ਕਿਰਪਾ ਹੋਈ। ਇਸੇ ਤਰ੍ਹਾਂ ਭਗਤ ਸੈਣ ਭਗਤੀ ਦੀ ਬਰਕਤ ਨਾਲ ਸੰਸਾਰ-ਸਾਗਰ ਤੋਂ ਪਾਰ ਲੰਘ ਗਿਆ ਅਤੇ ਉਸ ਦਾ ਮਨ ਅਡੋਲ ਹੋ ਗਿਆ। ਮਨ ਕਿਸੇ ਵੀ ਥਾਂ ਮਾਇਆ ਦੇ ਠੇਡਿਆਂ ਨਾਲ ਡਿੱਗ ਕੇ ਨਾ ਡੋਲਿਆ।

**ਭਗਤ ਸੈਣ ਜੀ ਦੀ ਬਾਣੀ :** ਭਗਤ ਸੈਣ ਜੀ ਦਾ ਇਕੋ ਇਕ ਸ਼ਬਦ 'ਧੂਪ ਦੀਪ ਘ੍ਰਿਤ ਸਾਜਿ ਆਰਤੀ॥' ਧਨਾਸਰੀ ਰਾਗ ਵਿਚ ਦਰਜ ਹੈ। ਇਹ ਸ਼ਬਦ ਪਰਮਾਤਮਾ ਦੀ ਆਰਤੀ ਦੇ ਰੂਪ ਵਿਚ ਉਚਾਰਨ ਕੀਤਾ ਗਿਆ ਹੈ ਪਰ ਇਸ ਆਰਤੀ ਵਿਚ ਮੂਰਤੀ ਦੀ ਆਰਤੀ ਵਿਚ ਵਰਤੀਆਂ ਜਾਂਦੀਆਂ ਵਸਤਾਂ-ਧੂਪ, ਦੀਪ, ਘਿਓ ਆਦਿਕ ਦੀ ਮਨਾਹੀ ਕੀਤੀ ਗਈ ਹੈ ਤੇ ਇਨ੍ਹਾਂ ਦੀ ਥਾਂ 'ਤੇ ਪ੍ਰਭੂ ਦੀ ਸਿਫ਼ਤ-ਸਾਲਾਹ (ਨਾਮ ਸਿਮਰਨ) ਦਾ ਉਪਦੇਸ਼ ਦਿੱਤਾ ਗਿਆ ਹੈ, ਜਿਸ ਨਾਲ ਪਰਮ ਸੁਖ ਦੀ ਪ੍ਰਾਪਤੀ ਹੁੰਦੀ ਹੈ।

**ਭਗਤ ਜੀ ਦੇ ਸ਼ਬਦ ਬਾਰੇ ਭੁਲੇਖੇ :** ਗੁਰੂ ਅਰਜਨ ਦੇਵ ਜੀ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸੰਪਾਦਨਾ ਸਮੇਂ ਉਹ ਸ਼ਬਦ ਹੀ ਦਰਜ ਕੀਤੇ ਜਿਹੜੇ ਗੁਰਮਤਿ ਸਿਧਾਂਤ ਨਾਲ ਮੇਲ ਖਾਂਦੇ ਸਨ। ਗੁਰੂ ਜੀ ਭਗਤ ਸੈਣ ਜੀ ਦੀਆਂ ਧਾਰਮਿਕ ਖੇਤਰ ਵਿਚ ਪੁੱਟੀਆਂ ਪੁਲਾਂਘਾਂ ਨੂੰ ਚੰਗੀ ਤਰ੍ਹਾਂ ਜਾਣਦੇ ਸਨ। ਸੱਚੀ ਭਗਤੀ ਇਕ ਅਕਾਲ ਪੁਰਖ ਦੇ ਪ੍ਰੇਮ ਜਾਂ ਸਿਮਰਨ ਤੋਂ ਇਲਾਵਾ ਹੋਰ ਕਿਸੇ ਕਰਮ; ਭਾਵ, ਫੋਕਟ ਕਰਮਾਂ ਜਿਵੇਂ ਆਰਤੀ ਦੀ ਸਮੱਗਰੀ ਆਦਿ ਨੂੰ ਭਗਤੀ ਸਾਧਨ ਮੰਨਣਾ, ਨੂੰ ਪ੍ਰਵਾਨ ਨਹੀਂ ਕਰਦੀ। ਸ਼ਬਦ ਨੂੰ ਪੜ੍ਹਨ ਤੇ ਆਮ ਵਿਅਕਤੀ ਨੂੰ ਭੁਲੇਖੇ ਲੱਗ ਸਕਦੇ ਹਨ। ਇਹ ਭੁਲੇਖੇ ਉਨ੍ਹਾਂ ਦੀ ਬਾਣੀ ਨੂੰ ਗੁਰਮਤਿ ਦੀ ਰੋਸ਼ਨੀ ਵਿਚ ਸਮਝਣ ਤੇ ਦੂਰ ਹੋ ਜਾਂਦੇ ਹਨ :

*(1) ਸ਼ਬਦ ਵਿਚ ਸੈਣ ਜੀ ਨੇ ਆਪਣੇ ਗੁਰੂ ਰਾਮਾਨੰਦ ਦੀ ਆਰਤੀ ਨਹੀਂ ਕੀਤੀ ਹੈ ?*

ਪਰਮਾਤਮਾ ਦੀ ਉਸਤਤ ਲਈ ਭਗਤ ਸੈਣ ਜੀ ਨੇ ਹੇਠ ਲਿਖੇ ਸ਼ਬਦ ਵਰਤੇ ਹਨ—ਕਮਲਾਪਤੀ, ਹਰਿ, ਰਾਜਾ ਰਾਮ, ਨਿਰੰਜਨ, ਪੂਰਨ, ਪਰਮਾਨੰਦ, ਮਦਨ-ਮੂਰਤਿ, ਭੈ-ਤਾਰਿ, ਗੋਬਿੰਦ, ਇਹਨਾਂ ਵਿਚ ਕਿਤੇ ਵੀ ਭਗਤ ਰਾਮਾਨੰਦ ਦਾ ਜ਼ਿਕਰ ਨਹੀਂ ਹੈ। ਸ਼ਬਦ ਵਿਚਲੇ 'ਰਾਮਾਨੰਦੁ' ਦਾ ਅਰਥ ਹੈ : ਰਾਮ+ਆਨੰਦੁ; ਭਾਵ, ਪਰਮਾਤਮਾ ਦੇ ਮੇਲ ਦਾ ਆਨੰਦ। ਜਿਸ ਤੁਕ ਵਿਚ ਸ਼ਬਦ ਰਾਮਾਨੰਦ ਆਇਆ ਹੈ ਉਸ ਦੇ ਅਰਥ ਹਨ ਜੋ ਮਨੁੱਖ ਸਰਬ-ਵਿਆਪਕ ਪਰਮ ਆਨੰਦ ਰੂਪ ਪਭੂ ਦੇ ਗੁਣ ਗਾਉਂਦਾ ਹੈ ਉਹ ਪ੍ਰਭੂ ਦੀ ਭਗਤੀ ਦੀ ਬਰਕਤ ਨਾਲ ਉਸ ਦੇ ਮਿਲਾਪ ਦਾ ਅਨੰਦ ਮਾਣਦਾ ਹੈ। ਇਸ ਵਿਚ ਭਗਤ ਰਾਮਾਨੰਦ ਦੀ ਆਰਤੀ ਦਾ ਸਵਾਲ ਹੀ ਪੈਦਾ ਨਹੀਂ ਹੁੰਦਾ।

*(2) ਧੂਪ ਦੀਵੇ ਆਦਿ ਨਾਲ ਆਰਤੀ ਕੀ ਜਾਇਜ਼ ਹੈ ?*

ਭਗਤ ਸੈਣ ਜੀ ਨੇ ਸ਼ਬਦ ਦੇ ਪਹਿਲੇ ਅਤੇ ਦੂਜੇ ਬੰਦ ਵਿਚ ਆਰਤੀ ਨਾਲ ਸੰਬੰਧਤ ਸਮੱਗਰੀ ਦਾ ਜ਼ਿਕਰ ਕੀਤਾ ਹੈ। ਇਨ੍ਹਾਂ ਦੇ ਅਰਥ ਪ੍ਰੋ. ਸਾਹਿਬ ਸਿੰਘ ਇਸ ਪ੍ਰਕਾਰ ਕਰਦੇ ਹਨ :

"ਹੇ ਕਮਲਾਪਤੀ! ਮੈਂ ਤੈਥੋਂ ਸਦਕੇ ਜਾਂਦਾ ਹਾਂ, ਇਹੀ (ਭਾਵ, ਸਦਕੇ ਜਾਣਾ ਹੀ) ਧੂਪ ਦੀਵੇ ਤੇ ਘਿਉ ਆਦਿ ਸਮੱਗਰੀ ਇਕੱਠੀ ਕਰਕੇ ਤੇਰੀ ਆਰਤੀ ਕਰਨੀ ਹੈ।....ਹੇ ਕਮਲਾਪਤੀ! ਤੂੰ ਨਿਰੰਜਨ ਹੀ ਮੇਰੇ ਵਾਸਤੇ ਆਰਤੀ ਕਰਨ ਲਈ ਸੋਹਣਾ ਚੰਗਾ 'ਦੀਵਾ' ਅਤੇ ਸਾਫ਼ ਸੁਥਰੀ 'ਵੱਟੀ' ਹੈਂ।"

ਆਪਾ-ਭਾਵ ਗਵਾ ਕੇ ਪਰਮਾਤਮਾ ਦੀ ਜੋਤ ਨੂੰ ਦੀਵਾ ਅਤੇ ਵੱਟੀ ਸਮਝ ਕੇ ਆਰਤੀ (ਨਾਮ-ਸਿਮਰਨ) ਕਰਨਾ, ਬੇਨਤੀ ਕਰਨੀ ਜਾਂ ਭਗਤੀ ਕਰਨੀ ਫੋਕਟ ਕਰਮ ਨਹੀਂ ਹੋ ਸਕਦਾ ਕਿਉਂਕਿ ਸਤਿਗੁਰ ਜਗਦਾ ਹੋਇਆ ਦੀਵਾ ਹੈ ਜਿਸ ਨਾਲ ਸਾਰੇ ਸੰਸਾਰ ਵਿਚ ਆਤਮਕ ਗਿਆਨ ਅਤੇ ਸੁਚੱਜੇ ਜੀਵਨ-ਮਾਰਗ ਦਾ ਪ੍ਰਕਾਸ਼ ਹੋ ਰਿਹਾ ਹੈ।

*(3) ਕੀ ਭਗਤ ਜੀ ਵੈਸ਼ਨਵ ਮੱਤ ਦੇ ਪੁਜਾਰੀ ਸਨ ?*

ਭਗਤ ਸੈਣ ਜੀ ਭਗਤ ਕਬੀਰ ਦੀ ਮਹਿਮਾ ਨੂੰ ਸੁਣ ਭਗਤੀ ਦੇ ਅਮਲ ਵਿਚ ਲੱਗ ਗਏ। ਉਨ੍ਹਾਂ ਨੂੰ ਭਗਤੀ ਵਿਚ ਬਹੁਤ ਉੱਚੀਆਂ ਬੁਲੰਦੀਆਂ ਨਸੀਬ ਹੋਈਆਂ ਸਨ। ਸ਼ਬਦ ਵਿਚ ਕਿਧਰੇ ਵੀ ਉਹਨਾਂ ਦੇ ਵੈਸ਼ਨਵ ਮੱਤ ਦੇ ਪੁਜਾਰੀ ਹੋਣ ਦੀ ਗਵਾਹੀ ਨਹੀਂ ਮਿਲਦੀ। ਸਿਰਫ਼ ਇਕ ਲਫ਼ਜ਼ 'ਮਦਨ ਮੂਰਤਿ' ਦੇ ਵਰਤਣ ਤੋਂ ਵੈਸ਼ਨਵ ਮੱਤ ਦਾ ਪੁਜਾਰੀ ਨਹੀਂ ਹੋ ਜਾਂਦਾ ਕਿਉਂਕਿ ਇਸ (ਮਦਨ) ਦੇ ਅਰਥ ਹਨ : ਖੇੜਾ, ਖੁਸ਼ੀ, ਹੁਲਾਰਾ ਪੈਦਾ ਕਰਨ ਵਾਲਾ ਆਦਿ। ਭਗਤ ਜੀ ਨੇ ਪ੍ਰਭੂ ਲਈ 'ਨਿਰੰਕਾਰ' ਲਫ਼ਜ਼ ਦੀ ਵਰਤੋਂ ਵੀ ਕੀਤੀ ਹੈ, ਜਿਸਦਾ ਅਰਥ ਹੈ—ਜਿਸਦੀ ਕੋਈ ਸ਼ਕਲ ਨਹੀਂ (ਉਹ ਜੰਮਦਾ-ਮਰਦਾ ਨਹੀਂ)। ਨਿਰੰਕਾਰ ਦੀ ਭਗਤੀ ਕਰਨ ਵਾਲਾ ਮਨੁੱਖ ਕਦੇ ਵੀ ਵੈਸ਼ਨਵ ਮੱਤ ਦਾ ਧਾਰਨੀ

ਨਹੀਂ ਹੋ ਸਕਦਾ। ਸੋ, ਭਗਤ ਜੀ ਇਕ ਅਕਾਲ ਪੁਰਖ ਦੇ ਪੁਜਾਰੀ ਸਨ, ਵੈਸ਼ਨਵ-ਮੱਤ ਦੇ ਧਾਰਨੀ ਨਹੀਂ ਸਨ।

**ਸਮਕਾਲੀ ਭਗਤਾਂ ਨਾਲ ਸਾਂਝ :** ਭਗਤ ਸੈਣ ਜੀ ਨੇ ਸਮਕਾਲੀ ਭਗਤਾਂ ਰਵਿਦਾਸ ਜੀ ਅਤੇ ਭਗਤ ਕਬੀਰ ਜੀ ਦੀ ਤਰ੍ਹਾਂ ਹੀ ਆਰਤੀ ਦਾ ਸ਼ਬਦ ਉਚਾਰਨ ਕੀਤਾ ਹੈ। ਇਹਨਾਂ ਭਗਤਾਂ ਦੇ ਆਰਤੀ ਵਾਲੇ ਸ਼ਬਦਾਂ ਵਿਚ ਸਾਂਝ (ਸਮਾਨਤਾ) ਸਪੱਸ਼ਟ ਦਿਖਾਈ ਦਿੰਦੀ ਹੈ।

ਭਗਤ ਕਬੀਰ ਜੀ ਆਰਤੀ ਵਾਲੇ ਸ਼ਬਦ ਵਿਚ ਆਖਦੇ ਹਨ :

**ਤਤੁ ਤੇਲੁ, ਨਾਮੁ ਕੀਆ ਬਾਤੀ**
**ਦੀਪਕੁ ਦੇਹ ਉਜ੍ਯਾਰਾ॥**
**ਜੋਤਿ ਲਾਇ ਜਗਦੀਸ ਜਗਾਇਆ**
**ਬੂਝੈ ਬੂਝਨਹਾਰਾ॥**

*(ਪ੍ਰਭਾਤੀ, ਕਬੀਰ ਜੀ, ਪੰਨਾ ੧੩੫੦)*

ਕਬੀਰ ਜੀ ਆਖਦੇ ਹਨ ਮੇਰੇ ਸਰੀਰ ਅੰਦਰ ਤੇਰੇ ਗਿਆਨ (ਤਤੁ) ਦੇ ਤੇਲ, ਨਾਮ ਦੀ ਬੱਤੀ ਨਾਲ ਹੋਇਆ ਚਾਨਣ ਹੀ 'ਦੀਪਕ' ਹੈ। ਜਗਦੀਸ਼ ਦੀ ਜੋਤ ਨਾਲ ਮੈਂ ਇਹ ਦੀਪਕ ਬਾਲਿਆ ਹੈ।

ਇਸ ਤਰ੍ਹਾਂ ਭਗਤ ਰਵਿਦਾਸ ਜੀ ਆਰਤੀ ਦੇ ਸ਼ਬਦ ਵਿਚ ਫੁਰਮਾਨ ਕਰਦੇ ਹਨ :

**ਨਾਮੁ ਤੇਰੋ ਆਰਤੀ ਮਜਨੁ ਮੁਰਾਰੇ॥**
**ਹਰਿ ਕੇ ਨਾਮ ਬਿਨੁ**
**ਝੂਠੇ ਸਗਲ ਪਾਸਾਰੇ॥ ੧॥ ਰਹਾਉ॥**
... ... ... ...
... ... ... ...
**ਨਾਮੁ ਤੇਰਾ ਦੀਵਾ, ਨਾਮੁ ਤੇਰੋ ਬਾਤੀ**
**ਨਾਮੁ ਤੇਰੋ ਤੇਲੁ ਲੇ ਮਾਹਿ ਪਸਾਰੇ॥**
**ਨਾਮ ਤੇਰੇ ਕੀ ਜੋਤਿ ਲਗਾਈ**
**ਭਇਓ ਉਜਿਆਰੋ ਭਵਨ ਸਗਲਾਰੇ॥**

*(ਧਨਾਸਰੀ, ਰਵਿਦਾਸ ਜੀ, ਪੰਨਾ ੬੯੪)*

ਉਪਰੋਕਤ ਪੂਰੇ ਸ਼ਬਦ ਵਿਚ ਆਰਤੀ ਦੀ ਸਮੱਗਰੀ ਦੀ ਤੁਲਨਾ ਪ੍ਰਭੂ ਦੇ ਨਾਮ ਨਾਲ ਕੀਤੀ ਗਈ ਹੈ। ਇਸ ਤੋਂ ਸਪੱਸ਼ਟ ਹੈ ਕਿ ਪ੍ਰਭੂ ਦਾ ਨਾਮ ਹੀ 'ਆਰਤੀ' ਹੈ। ਸ਼ਬਦ ਉਚਾਰਨ ਵਾਲੇ ਭਗਤਾਂ ਨੇ ਲਫ਼ਜ਼ ਵੀ ਉਹੀ ਵਰਤੇ ਹਨ ਅਤੇ ਲਫ਼ਜ਼ਾਂ ਦੇ ਅਰਥ ਵੀ ਮਿਲਦੇ ਹਨ। ਇਥੋਂ ਇਨ੍ਹਾਂ ਦੀ ਵਿਚਾਰਧਾਰਕ ਸਾਂਝ ਦਾ ਪਤਾ ਲਗਦਾ ਹੈ।

ਉਪਰੋਕਤ ਵਿਚਾਰ ਚਰਚਾ ਦਾ ਸਾਰ-ਅੰਸ਼ ਇਹ ਹੈ ਕਿ ਪਰਮਾਤਮਾ ਦੀ ਪੂਜਾ-ਆਰਤੀ ਲਈ ਬਾਹਰੀ ਚੀਜ਼ਾਂ ਦੀ ਲੋੜ ਨਹੀਂ ਹੁੰਦੀ ਸਗੋਂ ਇਕ ਅਕਾਲ ਪੁਰਖ ਦੀ ਆਰਤੀ ਤਾਂ ਕੇਵਲ ਉਸ ਦਾ ਨਾਮ ਹਿਰਦੇ ਵਿਚ ਵਸਾਉਣਾ ਹੀ ਹੈ।

**ਦਿਹਾਂਤ :** ਭਗਤ ਸੈਣ ਜੀ ਦੇ ਜੀਵਨ ਬਾਰੇ ਭਰੋਸੇਯੋਗ ਜਾਣਕਾਰੀ ਨਾ ਹੋਣ ਕਾਰਨ ਦਿਹਾਂਤ ਬਾਰੇ ਸਪੱਸ਼ਟ ਨਹੀਂ ਆਖਿਆ ਜਾ ਸਕਦਾ, ਪਰ ਸਰੂਪ ਸਿੰਘ (ਅਲੱਗ) ਆਪਣੀ ਪੁਸਤਕ ਵਿਚ ਦਿਹਾਂਤ ਸੰਨ 1440 ਈਸਵੀ ਵਿਚ ਮੰਨਦਾ ਹੈ। ਇਸ ਤਰ੍ਹਾਂ ਕੇਵਲ 50 ਸਾਲ ਦੀ ਉਮਰ ਹੀ ਬਣਦੀ ਹੈ ਪਰ ਇਸ ਬਾਰੇ ਹੋਰ ਖੋਜ ਦੀ ਲੋੜ ਹੈ।

***ਭਗਤ ਸੈਣ ਜੀ ਦੇ ਸ਼ਬਦ ਵਿਚ ਆਏ ਗੁਰਮਤਿ ਸਿਧਾਂਤ***

**(1) ਇਕ ਪ੍ਰਭੂ ਤੇ ਨਿਸ਼ਚਾ :** ਭਗਤ ਸੈਣ ਜੀ ਦੇ ਸ਼ਬਦ ਵਿਚ ਇਕ ਅਕਾਲ ਪੁਰਖ 'ਤੇ ਵਿਸ਼ਵਾਸ ਪ੍ਰਗਟ ਕੀਤਾ ਗਿਆ ਹੈ। ਉਸ ਇਕ ਪਰਮਾਤਮਾ ਤੋਂ ਸਦਕੇ (ਵਾਰਨੇ) ਜਾਣ ਦੀ ਪ੍ਰੇਰਨਾ ਦਿੱਤੀ ਗਈ ਹੈ। ਉਹ ਵਾਹਿਗੁਰੂ ਹੈ ਹੀ ਇੰਨਾ ਮਹਾਨ ਕਿ ਉਸ ਤੋਂ ਆਪ ਮੁਹਾਰੇ ਵਾਰਨੇ ਜਾਣ ਨੂੰ ਦਿਲ ਕਰਦਾ ਹੈ। ਇਹ 'ਵਾਰਨੇ ਜਾਣਾ' ਹੀ ਉਸਦੀ ਸੱਚੀ ਆਰਤੀ ਹੈ :

**ਧੂਪ ਦੀਪ ਘ੍ਰਿਤ ਸਾਜਿ ਆਰਤੀ ॥**
**ਵਾਰਨੇ ਜਾਉ ਕਮਲਾਪਤੀ ॥ ੧ ॥** *(ਪੰਨਾ ੬੯੫)*

[**ਪਦ ਅਰਥ :** ਵਾਰਨੇ ਜਾਉ—ਮੈਂ ਸਦਕੇ ਜਾਂਦਾ ਹਾਂ। ਕਮਲਾਪਤੀ—ਪਰਮਾਤਮਾ।]

**(2) ਵਾਹਿਗੁਰੂ ਉਤੇ ਮਾਇਆ ਦਾ ਕੋਈ ਪ੍ਰਭਾਵ ਨਹੀਂ—ਉਹ ਨਿਰੰਜਨ (ਨਿਰ+ਅੰਜਨ) ਹੈ :**

**ਊਤਮੁ ਦੀਅਰਾ ਨਿਰਮਲ ਬਾਤੀ ॥**
**ਤੁਹੀਂ ਨਿਰੰਜਨੁ ਕਮਲਾਪਾਤੀ ॥ ੨ ॥**

[**ਪਦ ਅਰਥ :** ਦੀਅਰਾ—ਸੋਹਣਾ ਜਿਹਾ ਦੀਵਾ। ਨਿਰਮਲ—ਸਾਫ਼। ਨਿਰੰਜਨੁ—ਮਾਇਆ ਤੋਂ ਰਹਿਤ।]

**(3) ਪਰਮਾਤਮਾ ਦੇ ਸੰਗ ਸਦਾ ਅਨੰਦ :** ਭਗਤ ਜੀ ਸੰਸਾਰੀ ਜੀਵਾਂ ਲਈ ਇਹ ਸੁਨੇਹਾ ਦਿੰਦੇ ਹਨ ਕਿ ਖੁਸ਼ੀ ਜਾਂ ਆਨੰਦ ਜੋ ਸਦੀਵੀ ਪਰਮਾਤਮਾ ਦੇ ਸੰਗ ਹੈ, ਹੋਰ ਕਿਤੇ ਨਹੀਂ ਮਿਲਦਾ :

**ਮੰਗਲਾ ਹਰਿ ਮੰਗਲਾ ॥**
**ਨਿਤ ਮੰਗਲੁ ਰਾਜਾ ਰਾਮ ਰਾਇ ਕੋ ॥**

[**ਪਦ ਅਰਥ :** ਮੰਗਲੁ—ਅਨੰਦ, ਸੁਖ।]

**(4) ਭਗਤੀ ਰਾਹੀਂ ਪਰਮਾਤਮਾ ਨਾਲ ਮਿਲਾਪ :** ਮਨੁੱਖ ਸਰਬ-ਵਿਆਪਕ ਪਰਮ ਅਨੰਦ ਰੂਪ ਪ੍ਰਭੂ ਦੇ ਗੁਣ ਗਾਉਂਦਾ ਹੈ। ਉਹ ਪ੍ਰਭੂ ਦੀ ਭਗਤੀ ਦੀ ਬਰਕਤ ਨਾਲ ਉਸ ਦੇ ਮਿਲਾਪ ਦਾ ਅਨੰਦ ਮਾਣਦਾ ਹੈ :

ਰਾਮਾ ਭਗਤਿ ਰਾਮਾਨੰਦੁ ਜਾਨੈ ॥
ਪੂਰਨ ਪਰਮਾਨੰਦੁ ਬਖਾਨੈ ॥ ੩ ॥

(5) **ਪ੍ਰਭੂ ਸਿਮਰਨ ਹੀ ਮੁਕਤੀ ਦਾ ਸਾਧਨ :** ਭਗਤ ਸੈਣ ਜੀ ਦੱਸਦੇ ਹਨ ਕਿ ਪ੍ਰਭੂ ਸਿਮਰਨ ਨਾਲ ਹੀ ਮੁਕਤੀ ਮਿਲਦੀ ਹੈ। ਸਿਮਰਨ ਤੋਂ ਇਲਾਵਾ ਬਾਕੀ ਸਭ ਫੋਕਟ ਕਰਮ ਹਨ। ਉਹ ਪ੍ਰਭੂ ਹੀ ਮਨੁੱਖ ਨੂੰ ਸੰਸਾਰ ਸਮੁੰਦਰ ਤੋਂ ਪਾਰ ਲੰਘਾਣ ਵਾਲਾ ਹੈ :

ਮਦਨ ਮੂਰਤਿ ਭੈ ਤਾਰਿ ਗੋਬਿੰਦੇ ॥
ਸੈਨੁ ਭਣੈ ਭਜੁ ਪਰਮਾਨੰਦੇ ॥ ੪ ॥

[**ਪਦ ਅਰਥ : ਮਦਨ ਮੂਰਤਿ**—ਉਹ ਮੂਰਤਿ ਜਿਸ ਨੂੰ ਵੇਖ ਕੇ ਮਸਤੀ ਆ ਜਾਏ; ਭਾਵ, ਸੋਹਣੇ ਸਰੂਪ ਵਾਲਾ। **ਭੈ ਤਾਰਿ**—ਡਰਾਂ ਤੋਂ ਪਾਰ ਲੰਘਾਉਣ ਵਾਲਾ। **ਗੋਬਿੰਦ**—(ਗੋ—ਸ੍ਰਿਸ਼ਟੀ+ਬਿੰਦ—ਜਾਨਣਾ, ਸਾਰ ਲੈਣੀ) ਸਾਰੀ ਸ੍ਰਿਸ਼ਟੀ ਦੀ ਸਾਰ ਲੈਣ ਵਾਲਾ। **ਭਣੈ**—ਆਖਦਾ ਹੈ। **ਭਜੁ**—ਸਿਮਰ। **ਪਰਮਾਨੰਦੇ**—ਪਰਮ ਅਨੰਦ ਮਾਨਣ ਵਾਲੇ ਨੂੰ ॥ ੪ ॥]



# ਭਗਤ ਧੰਨਾ ਜੀ

ਭਗਤ ਧੰਨਾ ਜੀ ਦਾ ਜਨਮ ਰਾਜਸਥਾਨ ਪ੍ਰਾਂਤ ਦੇ ਇਲਾਕੇ ਟਾਂਕ ਦੇ ਪਿੰਡ ਧੂਆਨ ਵਿਖੇ ਸੰਨ 1416 (ਸੰਮਤ 1473) ਵਿਚ ਜੱਟਾਂ ਦੇ ਘਰ ਹੋਇਆ। ਪਿੰਡ ਧੂਆਨ ਦੇਉਲੀ ਤੋਂ 20 ਮੀਲਾਂ ਦੀ ਦੂਰੀ ਤੇ ਹੈ। ਧੰਨਾ ਜੀ ਬਚਪਨ ਤੋਂ ਬੜੇ ਸਿੱਧੇ ਸੁਭਾਅ ਵਾਲੇ ਸਨ। ਆਚਰਨ ਤੇ ਨੇਕ, ਧਰਮ ਦੀ ਕਿਰਤ ਕਰਨ ਵਾਲੇ ਅਤੇ ਚੰਗੇ ਗ੍ਰਿਹਸਤੀ ਸਨ। ਬਚਪਨ ਵਿਚ ਪਸ਼ੂ ਚਰਾਂਦੇ ਰਹੇ ਅਤੇ ਜਵਾਨ ਹੋ ਕੇ ਖੇਤੀਬਾੜੀ ਦਾ ਕੰਮ ਕਰਨ ਲੱਗ ਪਏ। ਇਹ ਬਚਪਨ ਤੋਂ ਹੀ ਧਾਰਮਿਕ ਬਿਰਤੀ ਵਾਲੇ ਸਨ; ਸਾਧੂ ਸੰਤਾਂ ਦੀ ਸੇਵਾ ਕਰਨੀ ਤੇ ਵੰਡ ਛਕਣਾ ਇਨ੍ਹਾਂ ਦੇ ਖਾਸ ਗੁਣ ਸਨ।

ਭਗਤ ਧੰਨਾ ਜੀ ਦੇ ਜੀਵਨ ਬਾਰੇ ਬਹੁਤੀ ਜਾਣਕਾਰੀ ਨਹੀਂ ਮਿਲਦੀ। ਬੱਸ ਇਕ ਮਨ-ਘੜਤ ਸਾਖੀ ਮਿਲਦੀ ਹੈ, ਜਿਸ ਅਨੁਸਾਰ ਭਗਤ ਜੀ ਨੇ ਪੱਥਰ ਵਿਚੋਂ ਪਰਮਾਤਮਾ ਦੀ ਪ੍ਰਾਪਤੀ ਕੀਤੀ ਸੀ।

**ਮਨਘੜਤ ਕਹਾਣੀ :** ਭਗਤ ਧੰਨਾ ਜੀ ਬਾਰੇ ਜੋ ਕਹਾਣੀ ਪ੍ਰਚੱਲਤ ਕੀਤੀ ਗਈ ਹੈ ਕਿ ਇਕ ਬ੍ਰਾਹਮਣ ਠਾਕੁਰਾਂ ਦੀ ਪੂਜਾ ਕਰਦਾ ਸੀ, ਧੰਨਾ ਜੀ ਗਊਆਂ ਚਰਾਵਨ ਜਾਇਆ ਕਰਦੇ ਸਨ। ਇਕ ਦਿਨ ਧੰਨੇ ਨੇ ਬ੍ਰਾਹਮਣ ਤੋਂ ਪੁੱਛਿਆ ਕਿ ਤੂੰ ਕਿਸ ਦੀ ਪੂਜਾ ਕਰ ਰਿਹਾ ਹੈਂ ਤੇ ਇਸ ਤੋਂ ਕੀ ਪ੍ਰਾਪਤ ਹੁੰਦਾ ਹੈ ? ਬ੍ਰਾਹਮਣ ਨੇ ਕਿਹਾ ਕਿ ਮੈਂ ਠਾਕੁਰ ਦੀ ਪੂਜਾ ਕਰ ਰਿਹਾ ਹਾਂ ਅਤੇ ਜੋ ਇਸ ਦੀ ਸੇਵਾ ਕਰੇ ਉਸ ਦੀਆਂ ਮਨ ਦੀਆਂ ਮੁਰਾਦਾਂ ਪੂਰੀਆਂ ਹੁੰਦੀਆਂ ਹਨ। ਧੰਨਾ ਜੀ ਨੇ ਬੇਨਤੀ ਕੀਤੀ ਕਿ ਇਕ ਠਾਕੁਰ ਮੈਨੂੰ ਵੀ ਦੇ ਦਿਉ। ਧੰਨਾ ਜੀ ਨੂੰ ਗਲੋਂ ਲਾਹੁਣ ਲਈ ਉਸ ਬ੍ਰਾਹਮਣ ਨੇ ਇਕ ਕਾਲਾ ਪੱਥਰ ਕੱਪੜੇ ਵਿਚ ਲਪੇਟ ਕੇ ਦੇ ਦਿੱਤਾ। ਘਰ ਜਾ ਕੇ ਧੰਨਾ ਜੀ ਨੇ ਠਾਕੁਰ ਜੀ ਨੂੰ ਇਸ਼ਨਾਨ ਕਰਵਾਇਆ ਅਤੇ ਲੱਸੀ ਰੋਟੀ ਆਦਿ ਉਸ ਦੇ ਅੱਗੇ ਰੱਖ ਕੇ ਭੋਗ ਲਾਉਣ ਲਈ ਮਿੰਨਤਾਂ ਕਰਨ ਲੱਗੇ। ਕਾਫੀ ਮਿੰਨਤਾਂ ਕਰਨ ਉਪਰੰਤ ਜਦ ਠਾਕੁਰ ਨੇ ਭੋਗ ਨਾ ਲਾਇਆ ਤਾਂ ਧੰਨਾ ਜੀ ਨੇ ਸੌਂਹ ਖਾ ਲਈ ਕਿ ਜਦ ਤੱਕ ਤੁਸੀਂ ਭੋਗ ਨਹੀਂ ਲਾਉਗੇ ਮੈਂ ਵੀ ਕੋਈ ਵਸਤੂ ਸੇਵਨ ਨਹੀਂ ਕਰਾਂਗਾ। ਈਸ਼ਵਰ ਨੇ ਸੋਚਿਆ ਕਿ ਹੁਣ ਤਾਂ ਪੱਥਰ ਵਿਚੋਂ ਪ੍ਰਗਟ ਹੋਣਾ ਹੀ ਪਵੇਗਾ। ਧੰਨੇ ਦੀ ਆਤਮਾ ਨਿਰਮਲ ਹੈ, ਇਹ ਵਲ-ਛਲ ਨਹੀਂ ਜਾਣਦਾ ਤੇ ਇਸ ਦਾ ਪੱਕਾ ਭਰੋਸਾ ਬਣ ਗਿਆ ਹੈ ਕਿ ਠਾਕੁਰ ਭੋਜਨ ਛਕਦੇ ਹਨ। ਕਿਸੇ ਦੇ ਸਮਝਾਇਆਂ ਇਸ ਨੇ ਨਹੀਂ ਸਮਝਣਾ। ਇਹ ਮੇਰਾ ਸੱਚਾ ਭਗਤ ਹੈ। ਇਸ ਲਈ ਭੋਗ ਲਾਉਣਾ ਹੀ ਪੈਣਾ ਹੈ। ਜੇ ਜੱਟ ਇਸ ਪੱਥਰ ਅੱਗੇ ਮਰ ਗਿਆ ਤਾਂ ਸੰਸਾਰ ਮੇਰੀ ਭਗਤੀ ਛੱਡ ਦੇਵੇਗਾ। ਸੋ ਅੰਤ ਕ੍ਰਿਸ਼ਨ ਜੀ ਦਾ ਰੂਪ ਧਾਰ ਕੇ ਪ੍ਰਭੂ ਪ੍ਰਗਟ ਹੋਏ, ਉਹਨਾਂ ਭੋਗ ਲਾਇਆ, ਭੋਜਨ ਛਕਿਆ ਆਦਿ ਆਦਿ।

ਇਹ ਸਾਖੀ ਬ੍ਰਾਹਮਣਾਂ ਵਲੋਂ ਮੂਰਤੀ-ਪੂਜਾ ਦੇ ਪ੍ਰਚਾਰ ਅਤੇ ਭਗਤ ਜੀ ਦੀ ਸ਼ਖ਼ਸੀਅਤ ਨੂੰ ਨੀਵਾਂ ਦੱਸਣ ਲਈ ਘੜੀ ਗਈ ਹੈ ਕਿਉਂਕਿ ਭਗਤ ਬ੍ਰਾਹਮਣਾਂ ਦੇ ਕਰਮ-ਕਾਂਡਾਂ ਦੀ ਅਸਲੀਅਤ ਲੋਕਾਂ ਨੂੰ ਦੱਸ ਕੇ, ਉਨ੍ਹਾਂ ਨੂੰ ਕਰਮ-ਕਾਂਡਾਂ ਤੋਂ ਹਟਾ

ਕੇ, ਇਕ ਪ੍ਰਭੂ ਦੀ ਭਗਤੀ ਵਿਚ ਲਾਉਂਦੇ ਸਨ, ਇਸ ਲਈ ਬ੍ਰਾਹਮਣ ਭਗਤਾਂ ਨੂੰ ਬਦਨਾਮ ਕਰਨ ਲਈ ਉਨ੍ਹਾਂ (ਭਗਤਾਂ) ਬਾਰੇ ਗ਼ਲਤ ਸਾਖੀਆਂ ਪ੍ਰਚੱਲਿਤ ਕਰ ਦਿੰਦੇ ਸਨ। ਭਗਤ ਨਾਮਦੇਵ ਜੀ ਬਾਰੇ ਵੀ ਇੰਝ ਹੀ ਕੀਤਾ ਗਿਆ।

ਇਸ ਝੂਠੇ ਪ੍ਰਚਾਰ ਦੀ ਅਸਲੀਅਤ ਨੂੰ ਜਗ ਜ਼ਾਹਰ ਕਰਨ ਲਈ ਗੁਰੂ ਅਰਜਨ ਦੇਵ ਜੀ ਨੇ ਆਸਾ ਰਾਗ ਵਿਚ ਹੀ ਅਤੇ ਭਗਤ ਧੰਨਾ ਜੀ ਦੇ ਸ਼ਬਦ ਦੇ ਨਾਲ ਹੀ ਇਕ ਸ਼ਬਦ ਲਿਖਿਆ ਹੈ ਕਿ ਨਾਮਦੇਵ ਜੀ, ਕਬੀਰ ਜੀ, ਰਵਿਦਾਸ ਜੀ, ਸੈਣ ਜੀ ਆਦਿ ਭਾਵੇਂ ਕਥਿਤ ਨੀਵੀਆਂ ਜਾਤਾਂ ਨਾਲ ਸੰਬੰਧ ਰੱਖਦੇ ਸਨ, ਜਾਂ ਨੀਵੀਂ ਕਿਰਤ ਕਰਦੇ ਸਨ, ਪਰ ਪ੍ਰਭੂ ਦੀ ਭਗਤੀ ਕਰਕੇ, ਸਮਾਜ ਵਿਚ ਪ੍ਰਸਿੱਧ ਹੋ ਗਏ ਤੇ ਭਗਤਾਂ ਵਿਚ ਗਿਣੇ ਗਏ। ਭਗਤਾਂ ਬਾਰੇ ਇਸ ਤਰ੍ਹਾਂ ਦੀਆਂ ਗੱਲਾਂ ਸੁਣ ਕੇ ਧੰਨਾ ਜੀ ਵੀ ਪ੍ਰਭੂ-ਭਗਤੀ ਦੇ ਆਹਰ ਵਿਚ ਲੱਗ ਗਏ ਤੇ ਅੰਤ ਵਿਚ ਉਨ੍ਹਾਂ ਨੂੰ ਪ੍ਰਭੂ ਦੀ ਪ੍ਰਾਪਤੀ ਹੋਈ। ਗੁਰੂ ਅਰਜਨ ਦੇਵ ਜੀ ਦੇ ਇਸ ਪਾਵਨ-ਸ਼ਬਦ ਨਾਲ 'ਪੱਥਰ ਪੂਜਾ' ਦੀ ਸਾਖੀ ਆਪਣੇ-ਆਪ ਨਿਰਮੂਲ ਸਿੱਧ ਹੋ ਜਾਂਦੀ ਹੈ।

ਇਸ ਤਰ੍ਹਾਂ ਭਗਤ ਧੰਨਾ ਜੀ ਬਾਰੇ ਹੋਰ ਵੀ ਕਈ ਮਨੋਕਲਪਿਤ ਕਹਾਣੀਆਂ ਪ੍ਰਚੱਲਿਤ ਕੀਤੀਆਂ ਗਈਆਂ ਜਿਵੇਂ ਭਗਵਾਨ ਨੇ ਧੰਨੇ ਦੀਆਂ ਗਊਆਂ ਚਾਰੀਆਂ, ਹਲਟ ਚਲਾਂਦੇ ਰਹੇ ਅਤੇ ਕਿਆਰੇ ਮੋੜਦੇ ਰਹੇ ਆਦਿ।

ਗਿਆਨੀ ਪ੍ਰਤਾਪ ਸਿੰਘ ਧੰਨਾ ਭਗਤ ਜੀ ਦੀ ਆਤਮ-ਵਿਸਮਾਦ ਵਿਚ ਟਿਕੀ ਹੋਈ ਸੁਰਤਿ ਬਾਰੇ ਲਿਖਦੇ ਹਨ ਕਿ ਪੱਛਮ ਦੇ ਤੱਤ-ਵੇਤਾ ਨਿਊਟਨ ਨੇ ਆਕਰਸ਼ਣ ਸ਼ਕਤੀ ਦਾ ਗਿਆਨ ਸੰਸਾਰ ਨੂੰ ਦਿੱਤਾ ਜਾਂ ਰੇਲ-ਗੱਡੀ ਦੇ ਸਟੀਮ-ਇੰਜਨ ਦਾ ਗਿਆਨ ਸਟੀਫ਼ਨਸਨ ਨੂੰ ਹੋਇਆ। ਉਂਝ ਸੰਸਾਰ ਵਿਚ ਹਰ ਘਰ ਵਿਚ ਦੇਗਚੇ ਉਬਲਦੇ ਹਨ ਅਤੇ ਸਾਰੀਆਂ ਚੀਜ਼ਾਂ ਹੇਠਾਂ ਨੂੰ ਡਿੱਗਦੀਆਂ ਹਨ ਪਰ ਜਿਸ ਤਰ੍ਹਾਂ ਸਟੀਫਨਸਨ ਤੇ ਨਿਊਟਨ ਨੂੰ ਪ੍ਰਾਕਿਰਤਕ ਜਗਤ ਵਿਚ ਸਾਧਾਰਨ ਘਟਨਾਵਾਂ ਤੋਂ ਬਹੁਤ ਉੱਚਾ ਪ੍ਰਾਕਿਰਤਕ ਗਿਆਨ ਪ੍ਰਾਪਤ ਹੋਇਆ, ਇਸੇ ਤਰ੍ਹਾਂ ਆਤਮਿਕ ਮੰਡਲ ਵਿਚ ਭਗਤ ਧੰਨਾ ਜੀ ਨੂੰ ਚਿੱਤ ਦੀ ਇਕਾਗਰਤਾ ਤੇ ਪ੍ਰਭੂ-ਪ੍ਰੇਮ ਵਿਚ ਲੀਨ ਹੋ ਕੇ ਆਤਮਿਕ ਗਿਆਨ ਦਾ ਪ੍ਰਕਾਸ਼ ਹੋਇਆ।

***ਭਗਤ ਧੰਨਾ ਜੀ ਨੂੰ ਪ੍ਰਭੂ ਦੀ ਪ੍ਰਾਪਤੀ ਕਿਵੇਂ ਹੋਈ ?***

ਪ੍ਰਭੂ ਜੋ ਕਿ ਨਿਰਾਕਾਰ ਹੈ; ਸਰੀਰਕ ਅੰਗਾਂ ਵਾਲਾ ਨਹੀਂ, ਰੂਪ-ਰੰਗ ਤੋਂ ਰਹਿਤ ਹੈ, ਉਸਦਾ ਦਰਸ਼ਨ ਕਿਸੇ ਦੇਹਧਾਰੀ ਰੂਪ ਵਿਚ ਨਹੀਂ ਹੋ ਸਕਦਾ। ਪ੍ਰਭੂ ਦੀ ਹੋਂਦ ਦਾ ਅਹਿਸਾਸ (ਅਨੁਭਵ) ਹੋ ਜਾਣਾ, ਅਹਿਸਾਸ ਤੋਂ ਵਧ ਕੇ ਉਸ ਦੀ ਹੋਂਦ ਵਿਚ ਪੱਕਾ ਵਿਸ਼ਵਾਸ ਹੋ ਜਾਣਾ, ਪ੍ਰਭੂ ਦਾ ਦਰਸ਼ਨ ਹੈ। ਇਸੇ ਲਈ ਸੁਖਮਨੀ ਸਾਹਿਬ ਵਿਚ ਗੁਰੂ ਅਰਜਨ ਦੇਵ ਜੀ ਦਾ ਫੁਰਮਾਨ ਹੈ :

ਜਾ ਕੈ ਰਿਦੈ ਬਿਸ੍ਵਾਸੁ ਪ੍ਰਭ ਆਇਆ ॥
ਤਤੁ ਗਿਆਨੁ ਤਿਸੁ ਮਨਿ ਪ੍ਰਗਟਾਇਆ ॥

ਭੈ ਤੇ ਨਿਰਭਉ ਹੋਇ ਬਸਾਨਾ॥
ਜਿਸ ਤੇ ਉਪਜਿਆ ਤਿਸੁ ਮਾਹਿ ਸਮਾਨਾ॥

(ਗਉੜੀ, ਸੁਖਮਨੀ, ਮਹਲਾ ੫, ਪੰਨਾ ੨੮੫)

ਭਗਤ ਧੰਨਾ ਜੀ ਆਪਣੀ ਬਾਣੀ ਵਿਚ ਆਪ ਸਪੱਸ਼ਟ ਕਰਦੇ ਹਨ ਕਿ :

ਧੰਨੈ ਧਨੁ ਪਾਇਆ ਧਰਣੀਧਰੁ ਮਿਲਿ ਜਨ ਸੰਤ ਸਮਾਨਿਆ॥

(ਆਸਾ-ਪੰਨਾ ੪੮੭)

ਭਾਵ : ਮੈਂ, ਧੰਨੇ ਨੇ, ਸੰਤ ਜਨਾਂ ਦੀ ਸੰਗਤ ਕਰਕੇ ਧਰਤੀ ਦੇ ਆਸਰੇ ਅਕਾਲ-ਪੁਰਖ ਦਾ ਨਾਮ ਧਨ ਪ੍ਰਾਪਤ ਕੀਤਾ ਹੈ ਤੇ ਉਸ ਪ੍ਰਭੂ ਵਿਚ ਲੀਨ ਹੋ ਗਿਆ ਹਾਂ। ਭਾਵੇਂ ਭਗਤ ਜੀ ਸਪੱਸ਼ਟ ਪ੍ਰਭੂ ਪ੍ਰਾਪਤੀ ਬਾਰੇ ਦੱਸ ਰਹੇ ਹਨ ਫਿਰ ਵੀ ਕਈ ਸੁਆਰਥੀ ਲੋਕਾਂ ਨੇ ਆਪਣਾ ਧਾਰਮਿਕ ਜੂਲਾ ਅੰਞਾਣ ਲੋਕਾਂ ਦੇ ਮੋਢੇ ਉੱਤੇ ਪਾਈ ਰੱਖਣ ਵਾਸਤੇ ਇਹ ਕਹਾਣੀ ਚਲਾ ਦਿੱਤੀ ਕਿ ਧੰਨੇ ਨੇ ਇਕ ਬ੍ਰਾਹਮਣ ਤੋਂ ਇਕ ਠਾਕੁਰ (ਪੱਥਰ) ਲੈ ਕੇ ਉਸ ਦੀ ਪੂਜਾ ਕੀਤੀ ਤੇ ਉਸ ਪੱਥਰ ਪੂਜਾ ਤੋਂ ਉਸ ਨੂੰ ਪਰਮਾਤਮਾ ਮਿਲਿਆ।

ਕਿਨ੍ਹਾਂ ਸੰਤਾਂ ਨਾਲ ਮਿਲ ਕੇ ਵਾਹਿਗੁਰੂ ਪ੍ਰਾਪਤ ਹੋਇਆ, ਇਸਦੀ ਵਿਆਖਿਆ ਉਪਰੋਕਤ ਤੋਂ ਅਗਲੇ ਸ਼ਬਦ ਵਿਚ ਗੁਰੂ ਅਰਜਨ ਸਾਹਿਬ ਨੇ ਲੋਕਾਈ ਨੂੰ ਭਰਮ ਭੁਲੇਖਿਆਂ ਵਿਚੋਂ ਕੱਢਣ ਹਿਤ 'ਮਹਲਾ ੫' ਦੇ ਸਿਰਲੇਖ ਹੇਠ ਕਰ ਦਿੱਤੀ ਹੈ ਜਿਸ ਨੂੰ ਪੜ੍ਹਨ ਤੇ ਵਿਚਾਰ ਕਰਨ ਉਪਰੰਤ ਪਾਠਕਾਂ ਦੇ ਸ਼ੰਕੇ ਆਪੇ ਹੀ ਨਵਿਰਤ ਹੋ ਜਾਣਗੇ। ਸ਼ਬਦ ਹੈ :

ਗੋਬਿੰਦ ਗੋਬਿੰਦ ਗੋਬਿੰਦ ਸੰਗਿ, ਨਾਮਦੇਉ ਮਨੁ ਲੀਣਾ॥
ਆਢ ਦਾਮ ਕੋ ਛੀਪਰੋ, ਹੋਇਓ ਲਾਖੀਣਾ॥ ੧॥ ਰਹਾਉ॥
ਬੁਨਨਾ ਤਨਨਾ ਤਿਆਗਿ ਕੈ, ਪ੍ਰੀਤਿ ਚਰਨ ਕਬੀਰਾ॥
ਨੀਚ ਕੁਲਾ ਜੋਲਾਹਰਾ, ਭਇਓ ਗੁਨੀਯ ਗਹੀਰਾ॥ ੧॥
ਰਵਿਦਾਸੁ ਢੁਵੰਤਾ ਢੋਰ ਨੀਤਿ, ਤਿਨਿ ਤਿਆਗੀ ਮਾਇਆ॥
ਪਰਗਟੁ ਹੋਆ ਸਾਧ ਸੰਗਿ, ਹਰਿ ਦਰਸਨੁ ਪਾਇਆ॥ ੨॥
ਸੈਨੁ ਨਾਈ ਬੁਤਕਾਰੀਆ, ਓਹੁ ਘਰਿ ਘਰਿ ਸੁਨਿਆ॥
ਹਿਰਦੇ ਵਸਿਆ ਪਾਰਬ੍ਰਹਮੁ, ਭਗਤਾ ਮਹਿ ਗਨਿਆ॥ ੩॥
ਇਹ ਬਿਧਿ ਸੁਨਿ ਕੈ ਜਾਟਰੋ, ਉਠਿ ਭਗਤੀ ਲਾਗਾ॥
ਮਿਲੇ ਪ੍ਰਤਖਿ ਗੁਸਾਈਆ ਧੰਨਾ ਵਡਭਾਗਾ॥ ੪॥ ੨॥

(ਮ: ੫, ਪੰਨਾ ੪੮੭-੮੮)

ਭਾਵ : ਗੁਰੂ ਅਰਜਨ ਦੇਵ ਜੀ ਦੱਸਦੇ ਹਨ ਕਿ ਭਗਤ ਨਾਮਦੇਵ ਜੀ ਦਾ ਮਨ ਸਦਾ ਪਰਮਾਤਮਾ ਨਾਲ ਜੁੜਿਆ ਰਹਿੰਦਾ ਸੀ। ਉਸ ਹਰ ਵੇਲੇ ਦੀ ਯਾਦ ਦੀ ਬਰਕਤ ਨਾਲ ਅੱਧੀ ਕੌਡੀ ਦਾ ਗਰੀਬ ਛੀਂਬਾ, ਮਾਨੋ ਲਖਪਤੀ ਬਣ ਗਿਆ, ਕਿਉਂਕਿ ਉਸ ਨੂੰ ਕਿਸੇ ਦੀ ਮੁਥਾਜੀ ਨਾ ਰਹੀ। ੧। ਰਹਾਉ।

ਕੱਪੜਾ ਬੁਣਨ, ਤਾਣਾ ਤਣਨ ਦੀ ਲਗਨ ਛੱਡ ਕੇ ਕਬੀਰ ਨੇ ਪ੍ਰਭੂ ਚਰਨਾਂ ਨਾਲ ਲਗਨ ਲਾ ਲਈ, ਨੀਵੀਂ ਜਾਤ ਦਾ ਗਰੀਬ ਜੁਲਾਹਾ ਗੁਣਾਂ ਦਾ ਸਮੁੰਦਰ ਬਣ ਗਿਆ।੧।

ਰਵਿਦਾਸ ਜੋ ਪਹਿਲਾਂ ਨਿੱਤ ਮੋਏ ਹੋਏ ਪਸ਼ੂ ਢੋਂਦਾ ਸੀ, ਜਦੋਂ ਉਸਨੇ ਮਾਇਆ ਦਾ ਮੋਹ ਛੱਡ ਦਿੱਤਾ, ਸਾਧ ਸੰਗਤਿ ਵਿਚ ਰਹਿ ਕੇ ਉੱਘਾ ਹੋ ਗਿਆ, ਤਾਂ ਉਸਨੂੰ ਪਰਮਾਤਮਾ ਦਾ ਦਰਸ਼ਨ ਹੋ ਗਿਆ। ੨।

ਸੈਨ, ਜਾਤ ਦਾ ਨਾਈ, ਲੋਕਾਂ ਦੀਆਂ ਬੁੱਤੀਆਂ (ਨਿੱਕੇ ਨਿੱਕੇ ਕੰਮ) ਕੱਢਣ ਵਾਲਾ ਸੀ, ਉਸ ਦੀ ਘਰ ਘਰ ਸ਼ੋਭਾ ਹੋ ਤੁਰੀ, ਉਸਦੇ ਹਿਰਦੇ ਵਿਚ ਪਰਮਾਤਮਾ ਵੱਸ ਪਿਆ ਤੇ ਉਹ ਭਗਤਾਂ ਵਿਚ ਗਿਣਿਆ ਜਾਣ ਲੱਗ ਪਿਆ। ੩।

ਇਸ ਤਰ੍ਹਾਂ ਦੀ ਗੱਲ ਸੁਣ ਕੇ ਗਰੀਬ ਧੰਨਾ ਜੱਟ ਵੀ ਉੱਠ ਕੇ ਭਗਤੀ ਕਰਨ ਲੱਗਾ। ਉਸ ਨੂੰ ਪਰਮਾਤਮਾ ਦਾ ਸਾਖਿਆਤ ਦੀਦਾਰ ਹੋਇਆ ਤੇ ਉਹ ਵੱਡੇ ਭਾਗਾਂ ਵਾਲਾ ਬਣ ਗਿਆ। ੪। ੮।

ਇਹ ਸ਼ਬਦ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ 'ਮਹਲਾ ੫' ਦੇ ਸਿਰਲੇਖ ਹੇਠ ਦਰਜ ਹੈ। ਸ਼ਬਦ ਦੀ ਅਖੀਰਲੀ ਤੁਕ ਵਿਚ ਲਫਜ਼ 'ਨਾਨਕ' ਦੀ ਥਾਂ ਧੰਨਾ ਵਰਤਿਆ ਗਿਆ ਹੈ। ਜਿਵੇਂ ਫਰੀਦ ਜੀ ਦੇ ਸਲੋਕਾਂ ਵਿਚ ਗੁਰੂ ਅਰਜਨ ਸਾਹਿਬ ਨੇ ਕੁਝ ਸਲੋਕ 'ਫਰੀਦ' ਦੇ ਨਾਮ ਹੇਠ ਉਚਾਰੇ ਹਨ। ਉਹਨਾਂ ਦੀ ਪਛਾਣ ਸਿਰਫ਼ ਇਹੀ ਹੈ ਕਿ ਉਨ੍ਹਾਂ ਉਤੇ ਸਿਰਲੇਖ 'ਮਹਲਾ ੫' ਲਿਖਿਆ ਹੈ, ਉਹ ਸਲੋਕ ਫਰੀਦ ਦੇ ਉਚਾਰੇ ਸਲੋਕਾਂ ਨਾਲ ਸੰਬੰਧ ਰੱਖਦੇ ਹਨ, ਇਸੇ ਤਰ੍ਹਾਂ ਗੁਰੂ ਅਰਜਨ ਦੇਵ ਜੀ ਦਾ ਉਚਾਰਿਆ ਇਹ ਸ਼ਬਦ ਧੰਨੇ ਭਗਤ ਨਾਲ ਸੰਬੰਧ ਰੱਖਦਾ ਹੈ। ਉਹ ਸੰਬੰਧ ਕੀ ਹੈ ? ਇਹ ਲੱਭਣ ਵਾਸਤੇ ਸ਼ਬਦ ਦੇ ਚੌਥੇ ਬੰਦ ਦੀ ਪਹਿਲੀ ਤੁਕ ਗਹੁ ਨਾਲ ਪੜ੍ਹੋ **'ਇਹ ਬਿਧਿ ਸੁਣ ਕੇ ਜਾਟਰੋ ਉਠਿ ਭਗਤੀ ਲਾਗਾ॥'** ਕੀ ਸੁਣ ਕੇ ? ਇਸ ਪ੍ਰਸ਼ਨ ਦਾ ਉੱਤਰ ਪਾਠਕ ਨੂੰ ਹਰੇਕ ਬੰਦ ਪੜ੍ਹ ਕੇ 'ਇਹ ਬਿਧਿ' ਵਾਲੀ ਤੁਕ ਰਲਾਉਣ ਨਾਲ ਮਿਲੇਗਾ। **ਧੰਨੇ ਨੇ ਨਾਮਦੇਵ ਦੀ ਸੋਭਾ ਸੁਣੀ, ਕਬੀਰ ਦਾ ਹਾਲ ਸੁਣਿਆ, ਰਵਿਦਾਸ ਦੀ ਚਰਚਾ ਸੁਣੀ ਤੇ ਸੈਣ ਨਾਈ ਦਾ ਉੱਚਾ ਰੁਤਬਾ ਸੁਣਿਆ, ਇਹ ਸੁਣ ਕੇ ਉਸ ਨੂੰ ਵੀ ਚਾਉ ਪੈਦਾ ਹੋਇਆ ਭਗਤੀ ਕਰਨ ਦਾ।**

ਇਸ ਸ਼ਬਦ ਨੂੰ ਗੁਰੂ ਪਾਤਸ਼ਾਹ ਵਲੋਂ ਜਾਣ ਬੁੱਝ ਕੇ ਧੰਨੇ ਭਗਤ ਦੇ ਸ਼ਬਦ ਨਾਲ ਦਰਜ ਕਰਨ ਤੋਂ ਸਾਫ ਸਾਬਤ ਹੁੰਦਾ ਹੈ ਕਿ ਉਸ ਵੇਲੇ ਧੰਨਾ ਜੀ ਦੇ ਭਗਤੀ ਵਿਚ ਲੱਗਣ ਬਾਰੇ ਅੰਞਾਣ ਲੋਕਾਂ ਵਿਚ ਸੁਆਰਥੀ; ਮੂਰਤੀ ਪੂਜਕ ਪੰਡਤਾਂ ਨੇ ਮਨਘੜਤ ਕਹਾਣੀਆਂ ਉਡਾਈਆਂ ਹੋਈਆਂ ਸਨ। ਉਹਨਾਂ ਕਹਾਣੀਆਂ ਦਾ ਜ਼ੋਰਦਾਰ ਤੇ ਸਪੱਸ਼ਟ ਖੰਡਨ ਕਰਨ ਹਿਤ ਸ਼ਬਦ ਅੰਕਿਤ ਕੀਤਾ ਗਿਆ ਤੇ ਸਮਝਾਇਆ ਹੈ ਕਿ ਧੰਨੇ ਦੇ ਪ੍ਰਭੂ ਭਗਤੀ ਵਿਚ ਲੱਗਣ ਦਾ ਅਸਲ ਕਾਰਨ ਸੀ ਭਗਤ ਨਾਮਦੇਵ ਜੀ, ਕਬੀਰ ਜੀ, ਰਵਿਦਾਸ ਜੀ ਤੇ ਸੈਣ ਜੀ ਦੀ ਸੁਣੀ ਹੋਈ ਸ਼ੋਭਾ।

***ਭਾਈ ਗੁਰਦਾਸ ਜੀ ਦੀ ਵਾਰ ਵਿਚ ਜ਼ਿਕਰ***

ਜਿਹੜੇ ਲੋਕ ਗੁਰਬਾਣੀ ਨਾਲੋਂ ਵੀ ਸੁਣੀਆਂ-ਸੁਣਾਈਆਂ 'ਸਾਖੀਆਂ' ਤੇ ਵਧੇਰੇ

ਵਿਸ਼ਵਾਸ ਰੱਖਦੇ ਹਨ, ਉਹ ਭਾਈ ਗੁਰਦਾਸ ਜੀ ਦੀ ਦਸਵੀਂ ਵਾਰ ਦੀ ਹੇਠ ਲਿਖੀ (13ਵੀਂ) ਪਉੜੀ ਦਾ ਹਵਾਲਾ ਦੇ ਕੇ ਆਖਦੇ ਹਨ ਕਿ ਜਦ ਭਾਈ ਗੁਰਦਾਸ ਜੀ ਪੱਥਰ ਵਿਚੋਂ ਰੱਬ ਪਾਉਣ ਦੀ ਪੁਸ਼ਟੀ ਕਰਦੇ ਹਨ, ਫਿਰ ਤੁਸੀਂ ਇਸ ਘਟਨਾ ਨੂੰ ਸੱਚ ਕਿਉਂ ਨਹੀਂ ਮੰਨਦੇ? ਪਉੜੀ ਇਸ ਪ੍ਰਕਾਰ ਹੈ :

ਬਾਮ੍ਹਣੁ ਪੂਜੈ ਦੇਵਤੇ, ਧੰਨਾ ਗਊ ਚਰਾਵਣਿ ਆਵੈ।
ਧੰਨੈ ਡਿਠਾ ਚਲਿਤੁ ਏਹੁ, ਪੂਛੈ ਬਾਮ੍ਹਣੁ ਆਖਿ ਸੁਣਾਵੈ।
ਠਾਕੁਰ ਦੀ ਸੇਵਾ ਕਰੈ, ਜੋ ਇਛੈ ਸੋਈ ਫਲੁ ਪਾਵੈ।
ਧੰਨਾ ਕਰਦਾ ਜੋਦੜੀ, ਮੈ ਭਿ ਦੇਹ ਇਕ ਜੇ ਤੁਧੁ ਭਾਵੈ।
ਪਥਰੁ ਇਕੁ ਲਪੇਟਿ ਕਰਿ, ਦੇ ਧੰਨੈ ਨੋ ਗੈਲਿ ਛੁਡਾਵੈ।
ਠਾਕੁਰ ਨੋ ਨ੍ਹਾਵਾਲਿ ਕੈ, ਛਾਹਿ ਰੋਟੀ ਲੈ ਭੋਗੁ ਚੜ੍ਹਾਵੈ।
ਹਥਿ ਜੋੜਿ ਮਿਨਤਾਂ ਕਰੈ, ਪੈਰੀਂ ਪੈ ਪੈ ਬਹੁਤੁ ਮਨਾਵੈ।
ਹਉ ਭੀ ਮੁਹੁ ਨ ਜੁਠਾਲਸਾਂ, ਤੂ ਰੁਠਾ ਮੈ ਕਿਹੁ ਨ ਸੁਖਾਵੈ।
ਗੋਸਾਈ ਪਰਤਖਿ ਹੋਇ, ਰੋਟੀ ਖਾਹਿ ਛਾਹਿ ਮੁਹਿ ਲਾਵੈ।
ਭੋਲਾ ਭਾਉ ਗੋਬਿੰਦੁ ਮਿਲਾਵੈ। ੧੩।

[ਪਦ ਅਰਥ : ਚਲਿਤੁ—ਕੌਤਕ, ਕਰਤੱਵ। ਜੋਦੜੀ—ਮਿੰਨਤ। ਗੈਲਿ—ਖਹਿੜਾ। ਛਾਹਿ—ਛਾਹ, ਲੱਸੀ। ਮੁਹੁ ਨ ਜੁਠਾਲਸਾਂ—ਮੂੰਹ ਜੂਠਾ ਨਹੀਂ ਕਰਾਂਗਾ, ਭਾਵ—ਭੁੱਖਾ ਰਹਾਂਗਾ। ਰੁਠਾ—ਰੁੱਸਿਆ ਹੋਇਆ।]

ਇਸ ਪਉੜੀ ਵਿਚ ਭਾਈ ਗੁਰਦਾਸ ਜੀ ਨੇ ਇਹ ਦਰਸਾਉਣ ਦਾ ਯਤਨ ਕੀਤਾ ਹੈ ਕਿ ਬ੍ਰਾਹਮਣਾਂ ਵਰਗੇ ਚਲਾਕ ਲੋਕ ਪੱਥਰ-ਪੂਜਾ ਦੇ ਢੌਂਗ ਰਚਾ ਕੇ ਸ਼ਰਧਾਲੂਆਂ ਤੋਂ ਦਾਨ ਪ੍ਰਾਪਤ ਕਰਦੇ ਹਨ; ਪ੍ਰਭੂ ਦੇ ਦਰਸ਼ਨਾਂ ਦੀ ਨਾ ਤਾਂ ਉਨ੍ਹਾਂ ਨੂੰ ਲਾਲਸਾ ਹੀ ਨਹੀਂ ਹੁੰਦੀ ਹੈ ਤੇ ਨਾ ਹੀ ਪ੍ਰਭੂ ਕਰਮਾਂ-ਕਾਂਡਾਂ ਦੁਆਰਾ ਪਾਇਆ ਜਾ ਸਕਦਾ ਹੈ। ਪਰ ਭਾਈ ਧੰਨਾ ਜੀ ਵਰਗੇ ਨਿਰਮਲ ਬੁੱਧ, ਪ੍ਰੇਮ-ਭਾਵਨਾ ਰੱਖਣ ਵਾਲੇ ਤੇ ਪ੍ਰਭੂ ਦੇ ਦਰਸ਼ਨਾਂ ਦੀ ਇੱਛਾ ਰੱਖਣ ਵਾਲੇ ਮਨੁੱਖਾਂ ਨੂੰ ਪ੍ਰਭੂ ਦੀ ਹੋਂਦ ਦਾ ਅਹਿਸਾਸ ਹੋ ਜਾਂਦਾ ਹੈ, ਕਿਉਂਕਿ ਪ੍ਰਭੂ ਦਾ ਸੁਭਾਅ ਹੈ ਕਿ ਉਹ ਆਪਣੇ ਸੱਚੇ-ਸੇਵਕ ਨੂੰ ਆਪਣੀ ਨੇੜਤਾ ਬਖ਼ਸ਼ਦਾ ਹੈ ਅਤੇ ਸੇਵਕ ਦੇ ਕਾਰਜ ਸੰਵਾਰਦਾ ਹੈ। ਗੁਰਬਾਣੀ ਵਿਚ ਵੀ ਇਹੀ ਗੱਲ ਸਮਝਾਈ ਗਈ ਹੈ :

ਅਪੁਨੇ ਸੇਵਕ ਕੀ ਆਪੇ ਰਾਖੈ, ਆਪੇ ਨਾਮੁ ਜਪਾਵੈ॥
ਜਹ ਜਹ ਕਾਜ ਕਿਰਤਿ ਸੇਵਕ ਕੀ, ਤਹਾ ਤਹਾ ਉਠਿ ਧਾਵੈ॥ ੧॥
ਸੇਵਕ ਕਉ, ਨਿਕਟੀ ਹੋਇ ਦਿਖਾਵੈ॥
ਜੋ ਜੋ ਕਹੈ ਠਾਕੁਰ ਪਹਿ ਸੇਵਕੁ,
ਤਤਕਾਲ ਹੋਇ ਆਵੈ॥ ੧॥ ਰਹਾਉ॥

*(ਆਸਾ, ਮਹਲਾ ੫, ਪੰਨਾ ੪੦੩)*

ਇਸ ਪਉੜੀ ਵਿਚ ਵੀ ਭਾਈ ਗੁਰਦਾਸ ਜੀ ਨੇ ਭਗਤ ਧੰਨਾ ਜੀ ਦਾ ਇਤਿਹਾਸ ਨਹੀਂ ਲਿਖਿਆ, ਸਗੋਂ ਸਿਧਾਂਤ ਸਮਝਾਉਣ ਲਈ ਲੋਕਾਂ ਵਿਚ ਪ੍ਰਸਿੱਧ ਸਾਖੀ ਦਾ ਸਹਾਰਾ ਲਿਆ ਹੈ। ਇਹ ਢੰਗ ਗੁਰੂ ਸਾਹਿਬ ਜੀ ਨੇ ਵੀ ਗੁਰਬਾਣੀ ਵਿਚ ਵਰਤਿਆ ਹੈ। ਗੁਰਮਤਿ-ਸਿਧਾਂਤਾਂ ਦੀ ਵਿਆਖਿਆ ਲਈ ਆਪ ਨੇ ਧ੍ਰੂ ਭਗਤ, ਪ੍ਰਹਿਲਾਦ, ਰਾਜਾ ਜਨਕ, ਅਜਾਮਲ, ਗਨਿਕਾ, ਅਹੱਲਿਆ, ਇੰਦਰ ਆਦਿ ਦੀਆਂ ਪ੍ਰਚੱਲਿਤ ਸਾਖੀਆਂ ਨੂੰ ਵਰਤਿਆ ਹੈ। ਆਪ ਨੇ ਇਨ੍ਹਾਂ ਸਾਖੀਆਂ ਤੇ ਇਤਿਹਾਸਕ ਪ੍ਰਮਾਣਿਕਤਾ ਦੀ ਮੋਹਰ ਨਹੀਂ ਲਾਈ।

ਗੁਰਮਤਿ ਸਿਧਾਂਤਾਂ ਦੀ ਸਪੱਸ਼ਟਤਾ ਲਈ ਗੁਰੂ ਸਾਹਿਬਾਂ ਨੇ 'ਕੁੱਤੇ' ਦੇ ਗੁਣਾਂ-ਅਉਗੁਣਾਂ ਦਾ ਜ਼ਿਕਰ ਕੀਤਾ ਹੈ; ਜਿਵੇਂ :

(ੳ) ਸਵਾਮੀ ਭਗਤੀ :

ਸੁਆਮੀ ਕੋ ਗ੍ਰਿਹੁ ਜਿਉ ਸਦਾ ਸੁਆਨ ਤਜਤ ਨਹੀ ਨਿਤ ॥
ਨਾਨਕ, ਇਹ ਬਿਧਿ ਹਰਿ ਭਜਉ ਇਕ ਮਨਿ ਹੁਇ ਇਕ ਚਿਤਿ ॥ ੪੫ ॥

*(ਸਲੋਕ, ਮਹਲਾ ੯, ਪੰਨਾ ੧੪੨੮)*

(ਅ) ਲਾਲਚੀ ਬਿਰਤੀ :

ਬਿਰਥਾ ਕਹਉ ਕਉਨ ਸਿਉ ਮਨ ਕੀ ॥
ਲੋਭਿ ਗ੍ਰਸਿਓ ਦਸ ਹੂ ਦਿਸ ਧਾਵਤ
ਆਸਾ ਲਾਗਿਓ ਧਨ ਕੀ ॥ ੧ ॥ ਰਹਾਉ ॥
ਸੁਖ ਕੈ ਹੇਤਿ ਬਹੁਤੁ ਦੁਖੁ ਪਾਵਤ
ਸੇਵ ਕਰਤ ਜਲ ਜਨ ਕੀ ॥
ਦੁਆਰਹਿ ਦੁਆਰਿ ਸੁਆਨ ਜਿਉ ਡੋਲਤ
ਨਹ ਸੁਧ ਰਾਮ ਭਜਨ ਕੀ ॥ ੧ ॥ *(ਆਸਾ, ਮਹਲਾ ੯, ਪੰਨਾ ੪੧੧)*

(ੲ) ਅਮੋੜ ਤੇ ਅੱਖੜਪਨ/ਦੁਰਮਤਿ ਵੱਲ ਝੁਕਾਅ : ਦੁਰਮਤਿ ਵਿਚ ਜਕੜਿਆ ਮਨ ਕੁੱਤੇ ਦੀ ਪੂਛ ਦੀ ਤਰ੍ਹਾਂ ਸਿੱਧੇ ਰਸਤੇ 'ਤੇ ਨਹੀਂ ਆਉਂਦਾ :

ਸੁਆਨ ਪੂਛ ਜਿਉ, ਹੋਇ ਨ ਸੂਧੋ,
ਕਹਿਓ ਨ ਕਾਨ ਧਰੈ ॥ *(ਦੇਵਗੰਧਾਰੀ, ਮਹਲਾ ੯, ਪੰਨਾ ੫੩੬)*

ਸੁਆਨ ਪੂਛ ਜਿਉ ਭਇਓ ਨ ਸੂਧਉ,
ਬਹੁਤੁ ਜਤਨੁ ਮੈ ਕੀਨਉ ॥ *(ਸੋਰਠਿ, ਮਹਲਾ ੯, ਪੰਨਾ ੬੩੩)*

(ਸ) ਨਖਿੱਧ ਪ੍ਰਾਣੀ :

ਏਕ ਭਗਤਿ ਭਗਵਾਨ, ਜਿਹ ਪ੍ਰਾਨੀ ਕੈ ਨਾਹਿ ਮਨਿ ॥
ਜੈਸੇ ਸੂਕਰ ਸੁਆਨ, ਨਾਨਕ, ਮਾਨੋ ਤਾਹਿ ਤਨੁ ॥ ੪੪ ॥

*(ਸਲੋਕ, ਮਹਲਾ ੯, ਪੰਨਾ ੧੪੨੮)*

ਇਨ੍ਹਾਂ ਪ੍ਰਮਾਣਾਂ ਤੋਂ ਅਸੀਂ ਗੁਰਮਤਿ ਦੇ ਉਪਦੇਸ਼ਾਂ ਨੂੰ ਗ੍ਰਹਿਣ ਕਰਨਾ ਹੈ, ਨਾ ਕਿ ਕੁੱਤੇ ਬਾਰੇ ਕੋਈ ਰਾਇ ਨਿਸ਼ਚਿਤ ਕਰਨੀ ਹੈ। ਇਸੇ ਤਰ੍ਹਾਂ ਹੀ ਗੁਰਬਾਣੀ ਵਿਚ ਵਰਤੇ ਪੁਰਾਤਨ ਇਤਿਹਾਸਕ/ਮਿਥਿਹਾਸਕ ਹਵਾਲੇ ਗੁਰ-ਉਪਦੇਸ਼ ਨੂੰ ਸਮਝਾਉਣ ਲਈ ਹਨ, ਨਾ ਕਿ ਹਵਾਲਿਆਂ ਵਿਚਲੀਆਂ ਸ਼ਖਸੀਅਤਾਂ ਬਾਰੇ ਕੋਈ ਰਾਇ ਕਾਇਮ ਕਰਨ ਲਈ ਹਨ।

ਇਸ ਸੰਬੰਧ ਵਿਚ ਭਾਈ ਵੀਰ ਸਿੰਘ ਜੀ ਭਾਈ ਗੁਰਦਾਸ ਜੀ ਦੀ ਦਸਵੀਂ ਵਾਰ ਵਿਚ ਲਿਖਿਤ ਭਗਤਾਂ ਦੇ ਜੀਵਨ ਬਾਰੇ ਆਖਦੇ ਹਨ :

"ਇਸ ਵਾਰ ਵਿਚ ਲੋਕ ਪ੍ਰਸਿੱਧ ਕਥਾਵਾਂ, ਦ੍ਰਿਸ਼ਟਾਂਤ ਦੇ ਢੰਗ ਪਰ ਕਹੀਆਂ ਗਈਆਂ ਹਨ, ਜਿਨ੍ਹਾਂ ਵਿਚੋਂ ਪ੍ਰਮਾਰਥ ਦੇ ਬੜੇ-ਬੜੇ ਉਪਦੇਸ਼ ਨਿਕਲਦੇ ਹਨ। ਭਾਈ ਸਾਹਿਬ ਜੀ ਇਤਿਹਾਸ ਨਹੀਂ ਲਿਖ ਰਹੇ, ਦ੍ਰਿਸ਼ਟਾਂਤ ਦੇ ਕੇ ਆਪਣੇ ਉਪਦੇਸ਼ ਨੂੰ ਪ੍ਰਕਾਸ਼ ਕਰਦੇ ਹਨ। ਦ੍ਰਿਸ਼ਟਾਂਤ ਦਾ ਸਦਾ ਇਕ ਅੰਗ ਲਈਦਾ ਹੈ, ਜੇ ਦੋ ਅੰਗ ਲਈਏ ਤਦ ਭਾਈ ਸਾਹਿਬ ਦੀ ਬਾਣੀ ਪਰ ਪਰਸਪਰ ਵਿਰੋਧ ਦਾ ਦੂਸ਼ਣ ਲੱਗੇਗਾ।

-ਸਾਡੀ ਵਿਦਯਾ ਦਾ ਅਸੂਲ ਹੈ ਕਿ ਦ੍ਰਿਸ਼ਟਾਂਤ ਦਾ ਸਦਾ ਇਕ ਅੰਗ ਲੈਣਾ ਹੈ। ਦੂਜੇ, ਪ੍ਰਸਿੱਧ ਕਥਾਵਾਂ ਨੂੰ ਉਪਦੇਸ਼ ਮਾਤ੍ਰ ਕਹਿਣਾ, ਕਰਤਾ ਨੂੰ ਇਤਿਹਾਸਕ ਸੱਤਯਤਾ ਦਾ ਜ਼ਿੰਮੇਵਾਰ ਵੀ ਨਹੀਂ ਠਹਿਰਾਉਂਦਾ। ਉਹ ਪੱਖ ਜੁਦਾ ਹੈ, ਇਹ ਪੱਖ ਜੁਦਾ ਹੈ। ਪਾਠਕ ਜਨ ਰਲਾ ਮਿਲਾ ਕੇ ਰੌਲੇ ਵਿਚ ਨਾ ਪੈ ਜਾਣ।"

*(ਵਾਰਾਂ ਭਾਈ ਗੁਰਦਾਸ ਸਟੀਕ, ਪੰਨਾ ੧੬੨, ਫੁੱਟ ਨੋਟ)*

ਸੋ ਭਾਈ ਗੁਰਦਾਸ ਜੀ ਦੀ ਉਪਰੋਕਤ ਵਾਰ ਤੋਂ ਇਹ ਸਿੱਟਾ ਕੱਢਣਾ ਕਿ ਪੱਥਰ ਪੂਜਾ ਨਾਲ ਪ੍ਰਭੂ ਦੀ ਪ੍ਰਾਪਤੀ ਹੋ ਸਕਦੀ ਹੈ, ਗਲਤ ਗੱਲ ਹੈ। ਸਗੋਂ ਭਾਈ ਸਾਹਿਬ ਨੇ ਤਾਂ ਇਹ ਸਮਝਾਇਆ ਹੈ ਕਿ ਚਤੁਰਾਈਆਂ ਦੀ ਥਾਂ ਨਿਹਕਪਟ, ਨਿਰਛਲ ਤੇ ਸ਼ੁੱਧ ਮਨ ਨਾਲ ਕੀਤੀ ਹੋਈ ਪ੍ਰੇਮਾ-ਭਗਤੀ ਦੁਆਰਾ ਹੀ ਪ੍ਰਭੂ ਦੀ ਪ੍ਰਾਪਤੀ ਹੋ ਸਕਦੀ ਹੈ।

ਇਹ ਗੱਲ ਵੀ ਸਮਝਣੀ ਚਾਹੀਦੀ ਹੈ ਕਿ ਭਾਈ ਗੁਰਦਾਸ ਜੀ ਦੀ ਬਾਣੀ "ਗੁਰਬਾਣੀ ਦੀ ਵਿਆਖਿਆ ਹੈ, ਗੁਰਬਾਣੀ ਨਹੀਂ।" ਗੁਰਬਾਣੀ ਦੀ ਕਸੌਟੀ ਉੱਤੇ ਤਾਂ ਅਸੀਂ ਵਿਦਵਾਨਾਂ/ਧਾਰਮਿਕ ਸਾਹਿਤਕਾਰਾਂ ਦੀਆਂ ਰਚਨਾਵਾਂ ਪਰਖ ਸਕਦੇ ਹਾਂ; ਹੋਰਨਾਂ ਰਚਨਾਵਾਂ ਦੇ ਆਧਾਰ ਤੇ ਗੁਰਬਾਣੀ ਨੂੰ ਨਹੀਂ ਪਰਖ ਸਕਦੇ। ਗੁਰਬਾਣੀ ਸਰਬੋਤਮ ਹੈ, ਕਿਉਂਕਿ ਇਹ ਪ੍ਰਭੂ ਦਾ ਸ਼ਬਦ ਹੈ, ਪ੍ਰਭੂ ਦਾ ਹੁਕਮ ਹੈ, ਜੋ ਗੁਰੂ ਸਾਹਿਬਾਨ ਦੇ ਰਾਹੀਂ ਸਾਡੇ ਤੱਕ ਪੁੱਜਾ ਹੈ। ਅਨੰਤ ਗਿਆਨ ਦੇ ਮਾਲਕ ਗੁਰੂ ਨਾਨਕ ਦੇਵ ਜੀ ਅਤੇ ਬਾਕੀ ਗੁਰੂ ਸਾਹਿਬ ਸਾਨੂੰ ਪ੍ਰਭੂ ਦੀ ਬਾਣੀ ਬਾਰੇ ਇੰਝ ਸਮਝਾਉਂਦੇ ਹਨ :

**ਜੈਸੀ ਮੈ ਆਵੈ ਖਸਮ ਕੀ ਬਾਣੀ**
**ਤੈਸੜਾ ਕਰੀ ਗਿਆਨੁ ਵੇ ਲਾਲੋ ॥**

*(ਤਿਲੰਗ, ਮਹਲਾ ੧, ਪੰਨਾ ੭੨੨)*

ਸਤਿਗੁਰ ਕੀ ਬਾਣੀ, ਸਤਿ ਸਤਿ ਕਰਿ ਜਾਣਹੁ ਗੁਰਸਿਖਹੁ
ਹਰਿ ਕਰਤਾ ਆਪਿ ਮੁਹਹੁ ਕਢਾਏ॥

*(ਗਉੜੀ ਕੀ ਵਾਰ, ਮਹਲਾ ੪, ਪੰਨਾ ੩੦੮)*

ਹਉ ਆਪਹੁ ਬੋਲਿ ਨ ਜਾਣਦਾ
ਮੈ ਕਹਿਆ ਸਭੁ ਹੁਕਮਾਉ ਜੀਉ॥ *(ਸੂਹੀ ਮਹਲਾ ੫, ਪੰਨਾ ੭੬੩)*

ਗੁਰਬਾਣੀ ਵਿਚ ਹੀ (ਜਿਵੇਂ ਕਿ ਪਹਿਲਾਂ ਦਸਿਆ ਜਾ ਚੁੱਕਾ ਹੈ) ਗੁਰੂ ਅਰਜਨ ਦੇਵ ਜੀ ਵਲੋਂ ਇਹ ਗੱਲ ਅੰਕਿਤ ਹੈ ਕਿ ਭਗਤ ਨਾਮ ਦੇਵ ਜੀ, ਭਗਤ ਕਬੀਰ ਜੀ, ਭਗਤ ਰਵਿਦਾਸ ਜੀ ਅਤੇ ਭਗਤ ਸੈਣ ਜੀ ਦੁਆਰਾ ਪ੍ਰੇਮਾ ਭਗਤੀ ਰਾਹੀਂ ਪ੍ਰਭੂ ਦੀ ਪ੍ਰਾਪਤੀ ਕਰ ਲੈਣ ਬਾਰੇ ਸੁਣ ਕੇ ਭਗਤ ਧੰਨਾ ਜੀ ਵੀ ਪ੍ਰਭੂ ਦੀ ਭਗਤੀ ਕਰਨ (ਨਾਮ ਜਪਣ) ਲੱਗ ਪਏ ਸਨ ਤੇ ਪ੍ਰਭੂ ਦੀ ਭਗਤੀ ਕਾਰਨ ਉਹਨਾਂ ਨੂੰ ਪ੍ਰਭੂ ਦੀ ਹੋਂਦ ਦਾ ਅਨੁਭਵ ਹੋਇਆ ਸੀ। ਗੁਰੂ ਸਾਹਿਬ ਦੀ ਆਪਣੀ ਇਸ ਗਵਾਹੀ ਦੇ ਹੁੰਦਿਆਂ ਸਾਨੂੰ ਕਿਸੇ ਹੋਰ ਖੰਡਨ ਜਾਂ ਮੰਡਨ ਵੱਲ ਧਿਆਨ ਨਹੀਂ ਦੇਣਾ ਚਾਹੀਦਾ।

ਭਗਤ ਧੰਨਾ ਜੀ ਦੇ ਦੋ ਸ਼ਬਦ ਰਾਗੁ ਆਸਾ ਵਿਚ ਅਤੇ ਇਕ ਸ਼ਬਦ ਰਾਗੁ ਧਨਾਸਰੀ ਵਿਚ ਦਰਜ ਹੈ। ਗੁਰੂ ਨਾਨਕ ਦੇਵ ਜੀ ਨੇ ਪਹਿਲੀ ਉਦਾਸੀ ਸਮੇਂ ਰਾਜਸਥਾਨ ਵਿਚੋਂ ਲੰਘਦਿਆਂ ਇਹਨਾਂ ਦੇ ਤਿੰਨੇ ਸ਼ਬਦ ਪ੍ਰਾਪਤ ਕੀਤੇ ਸਨ।

ਭਗਤ ਧੰਨਾ ਜੀ ਦੇ ਜੀਵਨ ਬਾਰੇ ਜਿਥੇ ਕੋਈ ਪ੍ਰਮਾਣਿਕ ਜਾਣਕਾਰੀ ਨਹੀਂ ਮਿਲਦੀ, ਉਥੇ ਉਹਨਾਂ ਦੇ ਦੇਹਾਂਤ ਦੇ ਸਮੇਂ ਬਾਰੇ ਕੁਝ ਕਿਹਾ ਨਹੀਂ ਜਾ ਸਕਦਾ। ਸਰਦਾਰ ਸਰੂਪ ਸਿੰਘ (ਅਲੱਗ) ਨੇ ਉਹਨਾਂ ਦੇ ਦੇਹਾਂਤ ਬਾਰੇ ਇੰਝ ਲਿਖਿਆ ਹੈ :

"ਪਵਿੱਤਰਤਾ ਦੇ ਪੁਸ਼ਪਾਂ ਨਾਲ, ਪ੍ਰੇਮ ਭਿੱਜੇ ਪ੍ਰਵਚਨਾਂ ਨਾਲ, ਸੱਚ ਰੂਪੀ ਸੁਚਮਤਾ ਨਾਲ, ਸਿਦਕ ਵਾਲੇ ਸਿਰੜ ਨਾਲ, ਆਪਣੇ ਅਕਾਲ ਪੁਰਖ ਦੀ ਅਰਾਧਨਾ ਵਿਚ ਤਨੋਂ ਮਨੋਂ ਲੀਨ ਹੋਏ ਭਗਤ ਧੰਨਾ ਜੀ 60 ਸਾਲ ਦੀ ਆਯੂ ਭੋਗ ਕੇ 1475 ਈਸਵੀ ਨੂੰ ਪਰਲੋਕ ਸਿਧਾਰ ਗਏ।"

*(ਪ੍ਰੀਚੈ ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ 95)*

***ਭਗਤ ਧੰਨਾ ਜੀ ਦੀ ਵਿਚਾਰਧਾਰਾ :***

ਭਗਤ ਧੰਨਾ ਜੀ ਦੀ ਬਾਣੀ ਵਿਚ ਇਹ ਗੁਰਮਤਿ ਸਿਧਾਂਤ ਆਏ ਹਨ :

**1. ਸਰਬ-ਵਿਆਪਕ ਇਕ ਪ੍ਰਭੂ 'ਤੇ ਨਿਸ਼ਚਾ :** ਭਗਤ ਜੀ (ਗੁਰਮਤਿ ਸਿਧਾਂਤ ਅਨੁਸਾਰ) ਇਕ ਅਕਾਲ ਪੁਰਖ ਪ੍ਰਭੂ ਨੂੰ ਹੀ ਸਿਮਰਨ ਤੇ ਜ਼ੋਰ ਦਿੰਦੇ ਹਨ ਅਤੇ ਮਨ ਨੂੰ ਸਮਝਾਉਂਦੇ ਆਖਦੇ ਹਨ ਕਿ ਤੂੰ ਕਿਉਂ ਨਹੀਂ ਸਿਮਰਦਾ, ਹੋਰ ਕਿਸੇ ਤੇ ਆਸ ਰੱਖਣੀ ਵਿਅਰਥ ਹੈ; ਜਿਥੇ ਵੀ ਜਾਏਂਗਾ ਹਰ ਪਾਸੇ, ਦੇਸ-ਪ੍ਰਦੇਸ਼ ਵਿਚ, ਇਕ ਅਕਾਲ ਪੁਰਖ ਦੀ ਮਰਜ਼ੀ ਜੋ ਹੋਈ, ਉਹ ਹੀ ਹੋਵੇਗਾ :

ਰੇ ਚਿਤ, ਚੇਤਸਿ ਕੀ ਨ ਦਯਾਲ ਦਮੋਦਰ
ਬਿਬਹਿ ਨ ਜਾਨਸਿ ਕੋਈ॥

ਜੇ ਧਾਵਹਿ ਬ੍ਰਹਮੰਡ ਖੰਡ ਕਉ
ਕਰਤਾ ਕਰੈ ਸੁ ਹੋਈ ॥ ਰਹਾਉ ॥ (ਆਸਾ, ਪੰਨਾ ੪੮੮)

[ਪਦ ਅਰਥ : ਚੇਤਸਿ ਕੀ ਨ—ਤੂੰ ਕਿਉਂ ਚੇਤੇ ਨਹੀਂ ਕਰਦਾ। ਦਮੋਦਰ—ਪਰਮਾਤਮਾ। ਨ ਜਾਨਸਿ—ਤੂੰ ਨਾ ਜਾਣੀ। ਧਾਵਹਿ—ਤੂੰ ਦੌੜੇਂਗਾ। ਬ੍ਰਹਮੰਡ ਖੰਡ ਕਉ—ਸਾਰੀ ਸ੍ਰਿਸ਼ਟੀ ਦੇ ਵੱਖ-ਵੱਖ ਦੇਸ਼ਾਂ ਵਿਚ।]

2. ਪ੍ਰਭੂ ਦਿਆਲੂ ਹੈ : ਭਗਤ ਧੰਨਾ ਜੀ ਪ੍ਰਭੂ ਦੇ ਸੁਭਾਅ ਬਾਰੇ ਦੱਸਦੇ ਹਨ ਕਿ ਪ੍ਰਭੂ ਏਨਾ ਦਿਆਲੂ ਹੈ ਕਿ ਮਾਂ ਦੇ ਪੇਟ ਦੇ ਜਲ ਵਿਚ, ਸਾਡੇ ਦਸ ਸਰੋਤਾਂ ਵਾਲੇ ਸਰੀਰ ਬਣਾ ਕੇ, ਸਾਨੂੰ ਮਾਂ ਦੇ ਪੇਟ ਦੀ ਅੱਗ ਤੋਂ ਬਚਾ ਕੇ, ਖ਼ੁਰਾਕ ਦਿੰਦਾ ਹੈ, ਸਾਡੀ ਰੱਖਿਆ ਕਰਦਾ ਹੈ :

ਜਨਨੀ ਕੇਰੇ ਉਦਰ ਉਦਕ ਮਹਿ
ਪਿੰਡੁ ਕੀਆ ਦਸ ਦੁਆਰਾ ॥
ਦੇਇ ਅਹਾਰੁ ਅਗਨਿ ਮਹਿ ਰਾਖੈ
ਐਸਾ ਖਸਮੁ ਹਮਾਰਾ ॥ ੧ ॥ (੪੮੮)

[ਪਦ ਅਰਥ : ਜਨਨੀ—ਮਾਂ। ਕੇਰੇ—ਦੇ। ਉਦਰ—ਪੇਟ। ਉਦਕ—ਪਾਣੀ। ਪਿੰਡ—ਸਰੀਰ। ਅਹਾਰੁ—ਖ਼ੁਰਾਕ।]

*ਪ੍ਰਭੂ ਹੀ ਪ੍ਰਤਿਪਾਲਕ ਹੈ :*

ਅਕਾਲ ਪੁਰਖ ਇਸ ਸੰਸਾਰ ਨੂੰ ਬਣਾ ਕੇ ਉਸ ਵਿਚ ਇਕ ਰਸ ਰਮਿਆ ਹੋਇਆ ਹੀ ਨਹੀਂ, ਸਗੋਂ ਛੋਟੇ-ਵੱਡੇ ਜੀਵਾਂ ਦੀ ਪਾਲਣਾ ਵੀ ਕਰ ਰਿਹਾ ਹੈ। ਕਛੂ-ਕੁੰਮੀ ਦੇ ਬੱਚਿਆਂ ਅਤੇ ਪੱਥਰ ਵਿਚ ਰਹਿੰਦੇ ਕੀੜੇ ਦੇ ਅਹਾਰ ਬਾਰੇ ਉਦਾਹਰਣਾਂ ਦੇ ਕੇ ਭਗਤ ਜੀ ਦੱਸਦੇ ਹਨ ਕਿ ਪ੍ਰਭੂ ਹੀ ਪ੍ਰਤਿਪਾਲਕ ਹੈ :

ਕੁੰਮੀ ਜਲ ਮਾਹਿ, ਤਨ ਤਿਸੁ ਬਾਹਰਿ
ਪੰਖ ਖੀਰੁ ਤਿਨ ਨਾਹੀ ॥
ਪੂਰਨ ਪਰਮਾਨੰਦ ਮਨੋਹਰ
ਸਮਝਿ ਦੇਖੁ ਮਨ ਮਾਹੀ ॥ ੨ ॥
ਪਾਖਣਿ ਕੀਟੁ, ਗੁਪਤੁ ਹੋਇ ਰਹਤਾ
ਤਾ ਚੋ ਮਾਰਗੁ ਨਾਹੀ ॥
ਕਹੈ ਧੰਨਾ ਪੂਰਨ ਤਾਹੂ ਕੋ
ਮਤ ਰੇ ਜੀਅ ਡਰਾਂਹੀ ॥ (ਪੰਨਾ ੪੮੮)

4. ਪ੍ਰਭੂ ਤੋਂ ਵਿਛੋੜਾ : ਭਗਤ ਧੰਨਾ ਜੀ ਜੀਵ ਨੂੰ ਪ੍ਰਭੂ ਤੋਂ ਵਿਛੜਨ ਦਾ ਕਾਰਨ ਦੱਸਦੇ ਹਨ ਕਿ ਮਨ ਮਾਇਆ ਦੇ ਮੋਹ ਵਿਚ ਭਟਕਦਿਆਂ ਕਈ ਜਨਮ ਗੁਜ਼ਰ ਜਾਂਦੇ ਹਨ, ਸਰੀਰ ਨਾਸ਼ ਹੋ ਜਾਂਦਾ ਹੈ, ਮਨ ਦੀ ਭਟਕਣਾ ਜਾਰੀ ਰਹਿੰਦੀ ਹੈ, ਧਨ ਵੀ ਨਹੀਂ

ਟਿਕਦਾ, ਸਗੋਂ ਲੋਭੀ ਜੀਵ ਜ਼ਹਿਰ ਰੂਪੀ ਪਦਾਰਥਾਂ ਦੇ ਲਾਲਚ ਵਿਚ ਅਤੇ ਕਾਮ-ਵਾਸ਼ਨਾ ਵਿਚ ਫਸਿਆ ਰਹਿੰਦਾ ਹੈ ਅਤੇ ਉਸ ਨੂੰ ਅਨਮੋਲ ਪਰਮਾਤਮਾ ਵਿਸਰ ਜਾਂਦਾ ਹੈ :

ਭ੍ਰਮਤ ਫਿਰਤ ਬਹੁ ਜਨਮ ਬਿਲਾਨੇ
ਤਨੁ ਮਨੁ ਧਨੁ ਨਹੀ ਧੀਰੇ ॥
ਲਾਲਚ ਬਿਖੁ ਕਾਮ ਲੁਬਧ ਰਾਤਾ
ਮਨਿ ਬਿਸਰੇ ਪ੍ਰਭ ਹੀਰੇ ॥ *(ਆਸਾ, ਪੰਨਾ ੪੮੭)*

5. ਜਨਮ-ਮਰਨ ਦਾ ਦੁੱਖ : ਮਨੁੱਖਾ ਜੀਵਨ ਵਿਚ ਜਨਮ-ਮਰਨ ਦੇ ਦੁੱਖ ਦਾ ਕਾਰਨ ਵਿਸ਼ੇ-ਵਿਕਾਰਾਂ ਦੇ ਜਾਲ ਵਿਚ ਫਸੇ ਰਹਿਣਾ ਹੈ। ਭਗਤ ਜੀ ਆਖਦੇ ਹਨ ਕਿ ਜੀਵ ਦੇ ਮਨ ਨੂੰ ਸੋਹਣੀ ਵਿਚਾਰ ਫੁਰਦੀ ਨਹੀਂ, ਪਰ ਜ਼ਹਿਰ ਰੂਪੀ ਫਲ ਮਿੱਠੇ ਲਗਦੇ ਹਨ। ਗੁਣਾਂ ਦੀ ਥਾਂ ਤੇ ਜੀਵ ਵਿਚ ਔਗੁਣ ਵਧਦੇ ਜਾਂਦੇ ਹਨ, ਜਿਸ ਕਾਰਨ ਜਨਮ-ਮਰਨ ਦਾ ਤਾਣਾ ਤਣਿਆ ਹੀ ਰਹਿੰਦਾ ਹੈ :

ਬਿਖੁ ਫਲ ਮੀਠ ਲਗੇ, ਮਨ ਬਉਰੇ
ਚਾਰ ਬਿਚਾਰ ਨ ਜਾਨਿਆ ॥
ਗੁਨ ਤੇ ਪ੍ਰੀਤਿ ਬਢੀ ਅਨ ਭਾਂਤੀ
ਜਨਮ ਮਰਨ ਫਿਰਿ ਤਾਨਿਆ ॥ ੧ ॥ *(ਪੰਨਾ ੪੮੭)*

6. ਗੁਰੂ ਗਿਆਨ ਤੋਂ ਜੀਵਨ-ਮੁਕਤੀ : ਜਦ ਜੀਵ ਦੇ ਹਿਰਦੇ ਵਿਚ ਗੁਰ-ਗਿਆਨ ਪ੍ਰਵੇਸ਼ ਕਰਦਾ ਹੈ, ਸੁਰਤਿ ਪ੍ਰਭੂ ਨਾਲ ਜੁੜਦੀ ਹੈ, ਜੀਵ ਅੰਦਰ ਸ਼ਰਧਾ ਬਣਦੀ ਹੈ, ਜੀਵ ਪ੍ਰਭੂ ਨਾਲ ਇਕ-ਮਿਕ ਹੋਣਾ ਸ਼ੁਰੂ ਕਰਦਾ ਹੈ ਉਸ ਨੂੰ ਪ੍ਰਭੂ ਭਗਤੀ ਚੰਗੀ ਲਗਦੀ ਹੈ, ਸੁੱਖਾਂ ਨਾਲ ਸਾਂਝ ਬਣਦੀ ਹੈ, ਜੀਵ ਮਾਇਆ ਵਲੋਂ ਚੰਗੀ ਤਰ੍ਹਾਂ ਰੱਜ ਜਾਂਦਾ ਹੈ, ਮਾਇਆ ਦੀ ਤ੍ਰਿਸ਼ਨਾ ਖਤਮ ਹੋ ਜਾਂਦੀ ਹੈ ਅਤੇ ਬੰਧਨਾਂ ਤੋਂ ਮੁਕਤ ਹੋ ਜਾਂਦਾ ਹੈ :

ਗਿਆਨ ਪ੍ਰਵੇਸੁ ਗੁਰਹਿ ਧਨੁ ਦੀਆ
ਧਿਆਨੁ ਮਾਨੁ ਮਨ ਏਕ ਮਏ ॥
ਪ੍ਰੇਮ ਭਗਤ ਮਾਨੀ ਸੁਖੁ ਜਾਨਿਆ
ਤ੍ਰਿਪਤਿ ਅਘਾਨੇ ਮੁਕਤਿ ਭਏ ॥ ੩ ॥ *(ਪੰਨਾ ੪੮੭)*

[ਪਦ ਅਰਥ : ਗੁਰਹਿ—ਗੁਰੂ ਨੇ। ਮਾਨੁ—ਯਕੀਨ। ਅਘਾਨੇ—ਰੱਜ ਗਿਆ। )

7. ਪ੍ਰਭੂ ਨਾਲ ਸਾਂਝ : ਜਿਸ ਮਨੁੱਖ ਦੇ ਅੰਦਰ ਪ੍ਰਭੂ ਦੀ ਸਰਬ-ਵਿਆਪਕ ਜੋਤਿ ਟਿਕ ਜਾਂਦੀ ਹੈ ਉਹ ਮਾਇਆ ਵਿਚ ਨਾ ਛਲੇ ਜਾਣ ਵਾਲੇ ਪ੍ਰਭੂ ਨੂੰ ਪਛਾਣ ਲੈਂਦਾ ਹੈ :

ਜੋਤਿ ਸਮਾਇ ਸਮਾਨੀ ਜਾ ਕੈ
ਅਛਲੀ ਪ੍ਰਭੁ ਪਹਿਚਾਨਿਆ ॥ *(ਪੰਨਾ ੪੮੭)*

(ਜੋਤਿ ਸਮਾਇ—ਜਿਹੜੀ ਜੋਤਿ ਹਰ ਥਾਂ ਸਮਾਅ ਰਹੀ ਹੈ)।

੪. ਪ੍ਰਭੂ ਨਾਲ ਮਿਲਾਪ : ਭਗਤ ਜੀ ਆਪਣੀ ਉਦਾਹਰਨ ਦਿੰਦੇ ਹੋਏ ਦੱਸਦੇ ਹਨ ਕਿ ਪ੍ਰਭੂ ਨਾਲ ਜੁੜੇ ਮਨੁੱਖਾਂ ਦੀ ਸੰਗਤ ਕਰਨ ਨਾਲ ਪ੍ਰਭੂ ਦੀ ਹੋਂਦ ਦਾ ਅਹਿਸਾਸ ਹੁੰਦਾ ਹੈ :

ਧੰਨੈ ਧਨੁ ਪਾਇਆ ਧਰਣੀਧਰੁ
ਮਿਲਿ ਜਨ ਸੰਤ ਸਮਾਨਿਆ ॥ *(ਪੰਨਾ ੪੮੭)*

9. ਗ੍ਰਿਹਸਤੀ ਜੀਵਨ ਤੇ ਭਗਤੀ : ਭਾਰਤ ਵਿਚ ਭਗਤ ਲਈ ਇਹ ਜ਼ਰੂਰੀ ਸਮਝਿਆ ਜਾਂਦਾ ਸੀ ਕਿ ਉਹ ਵਿਆਹ ਨਾ ਕਰਾਵੇ, ਸਗੋਂ ਕਿਸੇ ਤੀਰਥ ਅਸਥਾਨ, ਪਹਾੜ ਜਾਂ ਜੰਗਲ ਵਿਚ ਜਾ ਕੇ ਸਮਾਧੀਆਂ ਲਾਵੇ। ਭਗਤਾਂ ਦੇ ਇਕ ਵਰਗ ਨੇ ਗ੍ਰਿਹਸਤ ਵਿਚ ਰਹਿੰਦਿਆਂ ਹੋਇਆਂ ਪ੍ਰਭੂ-ਭਗਤੀ ਕੀਤੀ ਤੇ ਇਸ ਸਿਧਾਂਤ ਦਾ ਪ੍ਰਚਾਰ ਕੀਤਾ। ਇਸ ਵਿਚਾਰਧਾਰਾ ਵਾਲੇ ਭਗਤਾਂ ਦੀ ਬਾਣੀ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਹੈ। ਭਗਤ ਜੀ ਆਪਣੇ ਇਕ ਸ਼ਬਦ ਵਿਚ ਬੜੇ ਪਿਆਰ ਨਾਲ ਪ੍ਰਭੂ ਪਾਸੋਂ ਨਿੱਤ-ਵਰਤੋਂ ਦੀਆਂ ਵਸਤਾਂ ਦੀ ਪੂਰਤੀ ਲਈ ਅਰਦਾਸ ਕਰਦੇ ਹਨ। ਇਹ ਸ਼ਬਦ ਘਰ-ਪਰਿਵਾਰ ਵਿਚ ਰਹਿ ਕੇ ਪ੍ਰਭੂ-ਭਗਤੀ ਕਰਨ ਦੇ ਸਿਧਾਂਤ ਦੀ ਪੁਸ਼ਟੀ ਕਰਦਾ ਹੈ :

ਗੋਪਾਲ ਤੇਰਾ ਆਰਤਾ ॥
ਜੋ ਜਨ ਤੁਮਰੀ ਭਗਤਿ ਕਰੰਤੇ
ਤਿਨ ਕੇ ਕਾਜ ਸਵਾਰਤਾ ॥ ੧ ॥ ਰਹਾਉ ॥
ਦਾਲਿ ਸੀਧਾ ਮਾਗਉ ਘੀਉ ॥
ਹਮਰਾ ਖੁਸੀ ਕਰੈ ਨਿਤ ਜੀਉ ॥
ਪਨ੍ਹ੍ਹੀਆ ਛਾਦਨੁ ਨੀਕਾ ॥
ਅਨਾਜੁ ਮਗਉ ਸਤ ਸੀ ਕਾ ॥ ੧ ॥
ਗਊ ਭੈਸ ਮਗਉ ਲਾਵੇਰੀ ॥
ਇਕ ਤਾਜਨਿ ਤੁਰੀ ਚੰਗੇਰੀ ॥
ਘਰ ਕੀ ਗੀਹਨਿ ਚੰਗੀ ॥
ਜਨੁ ਧੰਨਾ ਲੇਵੈ ਮੰਗੀ ॥ ੨ ॥ ੪ ॥ *(ਪੰਨਾ ੬੯੫)*

[ਪਦ ਅਰਥ : ਆਰਤਾ—ਮੰਗਤਾ, ਲੋੜਵੰਦ। ਸੀਧਾ—ਆਟਾ। ਜੀਉ—ਜਿੰਦ, ਮਨ। ਪਨ੍ਹ੍ਹੀਆ—ਜੁੱਤੀ। ਛਾਦਨੁ—ਕੱਪੜਾ। ਨੀਕਾ—ਸੋਹਣਾ। ਸਤ ਸੀ ਕਾ ਅਨਾਜ—ਸੱਤ ਸੀਆਂ ਵਾਲਾ ਅਨਾਜ; ਭਾਵ, ਉਹ ਅੰਨ ਜੋ ਪੈਲੀ (ਖੇਤ) ਨੂੰ ਸੱਤ ਵਾਰੀ ਵਾਹ ਕੇ ਪੈਦਾ ਕੀਤਾ ਹੋਵੇ, ਵਧੀਆ ਅਨਾਜ। ਲਾਵੇਰੀ—ਦੁੱਧ ਦੇਣ ਵਾਲੀ। ਗੀਹਨਿ—ਇਸਤਰੀ, ਪਤਨੀ।]



# ਭਗਤ ਪੀਪਾ ਜੀ

ਰਾਜ-ਭਾਗ ਤਿਆਗ ਕੇ ਭਗਤ ਬਣੇ ਭਗਤ ਪੀਪਾ ਜੀ, ਸ੍ਰੀ ਰਾਮਾਨੰਦ ਜੀ ਦੇ 12 ਪ੍ਰਮੁੱਖ ਚੇਲਿਆਂ ਵਿਚੋਂ ਸਨ। ਇਨ੍ਹਾਂ 12 ਚੇਲਿਆਂ ਵਿਚ ਭਗਤ ਕਬੀਰ ਜੀ, ਭਗਤ ਰਵਿਦਾਸ ਜੀ, ਭਗਤ ਸੈਣ ਜੀ, ਭਗਤ ਧੰਨਾ ਜੀ ਅਤੇ ਭਗਤ ਪੀਪਾ ਜੀ ਦੀ ਬਾਣੀ ਹੀ ਪਾਵਨ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਦਰਜ ਹੈ। ਆਪ ਜੀ ਦੀ ਬਾਣੀ ਦਾ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਹੋਣਾ ਹੀ ਇਸ ਗੱਲ ਦੀ ਗਵਾਹੀ ਭਰਦਾ ਹੈ ਕਿ ਆਪ ਉੱਚੀ ਅਧਿਆਤਮਕ ਅਵਸਥਾ 'ਤੇ ਪੁੱਜੇ ਹੋਏ ਸਨ।

ਭਗਤ ਪੀਪਾ ਜੀ ਦੇ ਜਨਮ ਬਾਰੇ ਆਮ ਇਤਿਹਾਸ ਲੇਖਕਾਂ ਦੀ ਰਾਏ ਹੈ ਕਿ ਉਨ੍ਹਾਂ ਦਾ ਜਨਮ ਸੰਨ 1426 ਈਸਵੀ (ਸੰਮਤ 1483) ਵਿਚ ਰਾਜਸਥਾਨ ਵਿਚ ਕੋਟਾ ਤੋਂ 45 ਮੀਲ ਪੂਰਬ ਵੱਲ ਗਗਰੌਨਗੜ੍ਹ ਰਿਆਸਤ ਵਿਚ ਹੋਇਆ ਸੀ । ਮੈਕਾਲਿਫ ਆਦਿਕ ਕੁਝ ਲੇਖਕ ਸੰਨ 1425 ਵੀ ਮੰਨਦੇ ਹਨ।

ਭਗਤ ਪੀਪਾ ਜੀ ਦੇ ਪੜਦਾਦਾ ਜੈਤਪਾਲ ਨੇ ਮੁਸਲਮਾਨਾਂ ਪਾਸੋਂ ਮਾਲਵਾ ਦਾ ਇਲਾਕਾ ਖੋਹ ਲਿਆ ਸੀ ਤੇ ਉਹ ਹਾਕਮ ਬਣ ਗਿਆ ਸੀ। ਭਗਤ ਜੀ ਦੇ ਪਿਤਾ ਜਦੋਂ ਮੌਤ ਹੋਈ ਤਾਂ ਉਹ (ਪੀਪਾ ਜੀ) ਛੋਟੀ ਉਮਰ ਦੇ ਹੀ ਸਨ। ਇਸ ਤਰ੍ਹਾਂ ਛੋਟੀ ਉਮਰ ਵਿਚ ਹੀ ਰਾਜਾ ਬਣ ਗਏ। ਬਾਦਸ਼ਾਹੀ ਠਾਠ ਦੇ ਧਾਰਨੀ ਹੋਣ ਕਰਕੇ ਸਭ ਹੁਕਮ ਕਰਨ ਦੇ ਅਧਿਕਾਰੀ ਸਨ। ਜਵਾਨ ਹੋਣ ਸਮੇਂ ਜ਼ਿੰਦਗੀ ਦੀ ਰੰਗੀਨੀ ਆਪਣੇ ਜੋਬਨ ਤੇ ਸੀ। ਸ਼ਾਹੀ ਰਿਵਾਜ ਅਨੁਸਾਰ ਆਪ ਨੇ 12 (ਜਾਂ 16) ਅਤੀ ਸੁੰਦਰ ਯੁਵਤੀਆਂ ਨੂੰ ਆਪਣੀਆਂ ਰਾਣੀਆਂ ਬਣਾਇਆ ਸੀ। ਸ਼ਾਹੀ ਠਾਠ-ਬਾਠ ਤੇ ਇੰਨੀ ਸ਼ਾਨੋ-ਸ਼ੌਕਤ ਹੋਣ ਦੇ ਬਾਵਜੂਦ ਵੀ ਧਰਮ ਅਤੇ ਅਧਿਆਤਮਿਕਤਾ ਦੀ ਚਿਣਗ ਲੱਗੀ ਹੋਈ ਸੀ। ਦੇਵੀ-ਭਗਤਾਂ ਨਾਲ ਮੇਲ ਹੋਣ ਕਾਰਨ ਆਪ ਦੁਰਗਾ ਦੇ ਭਗਤ ਬਣ ਗਏ ਸਨ। ਆਪ ਦੇ ਸੁਭਾਅ ਦੀ ਜਾਣਕਾਰੀ ਮਿਲਣ ਕਰਕੇ ਕਈ ਤਰ੍ਹਾਂ ਦੇ ਸਾਧੂ ਸੰਤ ਆਪ ਦੇ ਪਾਸ ਆਉਂਦੇ ਰਹਿੰਦੇ ਸਨ ਅਤੇ ਧਾਰਮਿਕ ਚਰਚਾ ਹੁੰਦੀ ਰਹਿੰਦੀ ਸੀ।

***ਸ੍ਰੀ ਰਾਮਾਨੰਦ ਜੀ ਦੀ ਸੇਵਾ ਵਿਚ :***

ਭਾਵੇਂ ਪੀਪਾ ਜੀ ਦੁਰਗਾ ਭਗਤ ਬਣ ਗਏ ਸਨ, ਪਰ ਆਪ ਦੁਰਗਾ ਦੀ ਪੂਜਾ ਤੋਂ ਤ੍ਰਿਪਤ ਨਹੀਂ ਸਨ। ਇਕ ਦਿਨ ਇਕ ਸਾਧੂ ਆਪ ਜੀ ਪਾਸ ਆ ਟਿਕਿਆ ਤੇ ਉਸ ਨੇ ਆਪਣੇ ਗੁਰੂ ਰਾਮਾਨੰਦ ਬਾਰੇ ਜਾਣਕਾਰੀ ਦਿੱਤੀ। ਰਾਮਾਨੰਦ ਜੀ ਬਾਰੇ ਸੁਣ ਕੇ ਆਪ ਉਨ੍ਹਾਂ ਨੂੰ ਆਪਣਾ ਗੁਰੂ ਬਣਾਉਣ ਲਈ ਚੱਲ ਪਏ। ਜਦੋਂ ਰਾਮਾਨੰਦ ਪਾਸ ਪੁੱਜੇ ਤਾਂ ਉਸ ਨੇ ਰਾਜਾ ਪੀਪਾ ਜੀ ਨੂੰ ਮਿਲਣ ਤੋਂ ਇਨਕਾਰ ਕਰ ਦਿੱਤਾ ਅਤੇ ਆਖਿਆ ਕਿ ਸਾਧੂਆਂ ਦਾ ਰਾਜਿਆਂ ਨਾਲ ਕੋਈ ਮੇਲ ਨਹੀਂ ਹੁੰਦਾ। ਇਸ ਲਈ ਸਾਡੀ ਮੁਲਾਕਾਤ ਨਹੀਂ ਹੋ ਸਕਦੀ।

ਇਸ ਘਟਨਾ ਨੇ ਆਪ ਜੀ ਦੇ ਮਨ 'ਤੇ ਗਹਿਰੀ ਚੋਟ ਲਾਈ। ਆਪ ਸਭ ਕੁਝ ਛੱਡ ਕੇ ਆਪਣੀ ਸਭ ਤੋਂ ਛੋਟੀ ਰਾਣੀ ਸੀਤਾ ਨੂੰ ਲੈ ਕੇ ਰਾਮਾਨੰਦ ਜੀ ਪਾਸ ਦੁਬਾਰਾ ਗਏ। ਰਾਮਾਨੰਦ ਜੀ ਦੀ ਕ੍ਰਿਪਾ ਹੋਈ, ਆਪ ਜੀ ਨੂੰ ਵਿਧੀ ਪੂਰਵਕ ਚੇਲਾ ਬਣਾ ਕੇ ਹਰੀ ਭਗਤੀ ਅਤੇ ਸੰਤਾਂ ਦੀ ਸੇਵਾ ਦਾ ਉਪਦੇਸ਼ ਦਿੱਤਾ। ਆਪ ਵਾਪਸ ਗਗਰੌਨਗੜ੍ਹ ਆ ਗਏ ਪਰ ਛੇਤੀ ਹੀ ਆਪ ਜੀ ਰਾਜ-ਭਾਗ ਤੋਂ ਉਚਾਟ ਹੋ ਗਏ ਅਤੇ ਸਭ ਕੁਝ ਛੱਡ-ਛਡਾ ਕੇ ਆਪ ਜੀ ਟੋਡਾ ਨਗਰ (ਰਾਜਸਥਾਨ) ਵਿਖੇ ਇਕ ਮੰਦਰ ਵਿਚ ਆਪਣੀ ਪਤਨੀ ਸੀਤਾ ਨਾਲ ਰਹਿਣ ਲੱਗ ਪਏ। ਉਥੋਂ ਦਾ ਰਾਜਾ ਸੂਰ ਸੈਨ (ਸੂਰ ਸੈਨ) ਆਪ ਦਾ ਸ਼ਿਸ਼ ਬਣਿਆ।

**ਗੁਰੂ ਨਾਨਕ ਦੇਵ ਜੀ ਨਾਲ ਮੇਲ :** ਪ੍ਰਿੰਸੀਪਲ ਹਰਭਜਨ ਸਿੰਘ (ਚੰਡੀਗੜ੍ਹ) ਅਨੁਸਾਰ ਅਨੰਤਦਾਸ ਜੋ ਭਗਤ ਪੀਪਾ ਜੀ ਦਾ ਪੋਤਰਾ ਸੀ, ਦੀਆਂ 'ਪਰਚਈ' ਵਿਚ ਟੋਡਾ ਨਗਰ ਵਿਖੇ ਹੀ ਸ੍ਰੀ ਗੁਰੂ ਨਾਨਕ ਦੇਵ ਜੀ ਅਤੇ ਭਗਤ ਪੀਪਾ ਜੀ ਦੀ ਮਿਲਣੀ ਦਾ ਵਿਰਤਾਂਤ ਮਿਲਦਾ ਹੈ। ਗੁਰੂ ਜੀ ਉਦੋਂ ਯੁਵਾ ਅਵਸਥਾ ਵਿਚ ਸਨ; ਇਹ ਆਪ ਜੀ ਦੀ ਪਹਿਲੀ ਉਦਾਸੀ ਸੀ। ਅਨੰਤ ਦਾਸ ਦਾ ਪ੍ਰਸੰਗ ਇਸ ਤਰ੍ਹਾਂ ਹੈ :

ਪੁਹਕਰ ਚਲੈ ਦੂਰਿ ਕੈ ਜਾਤੀ। ਬਹੁਤ ਨਿਸ਼ ਰਚੈ ਮਿਲੈ ਸੰਘਾਤੀ।
ਤੇ ਟੋਡਾ ਮਹਿ ਨਿਕਸੈ ਆਈ। ਪੀਪਹਿ ਆਪਨੀ ਪੀਰ ਜਨਾਈ।
(੬੮੮)

ਸਵਾਮੀ ਖਰਚੇ ਹਮਰੇ ਨਾਹਿ। ਦੇਹੁ ਕਛੁ ਤੋ ਕਾਸ਼ੀ ਜਾਹਿ।
ਤੁਮ ਕਹੀਅਤ ਸਭ ਹੀ ਕੈ ਦਾਤਾ। ਅਵਰੁ ਨ ਕੋਈ ਬੂਝੇ ਬਾਤਾ।
(੬੮੯)

ਤਿਨਹਿ ਏਕ ਜੁਵਜਨ ਫਕੀਰੀ ਬਾਨੈ। ਪੰਜਨਦ ਦਿਸਿ ਯਹੁ ਪੀਪਾ ਪਹਿਚਾਨੈ।
ਗੈਰੂ ਬਰਣ ਮਦਮਾਤੈ ਨੈਨਾ। ਰਾਮ ਰਸ ਚਾਖੈ ਨਿਤ ਉਹ ਬੈਨਾ।
(੬੯੦)

ਕਰਿ ਸਵਾਗਤ ਮਿਲੈ ਉਰ ਲਾਗੀ। ਤ੍ਰਿਬਿਧ ਤਾਪ ਦਰਸ਼ਨ ਤੇ ਭਾਗੀ।
ਨੈਨ ਸਿਰਾਨੈ ਤਾਪ ਬੁਝਾਈ। ਰਾਮ ਜਨ ਭੇਟੇ ਰਿਦੈ ਜੁੜਾਈ।
(੬੯੧)

ਫਿਰ ਪਹਿਰਾਔ ਪੁਹਪਨ ਕੋ ਹਾਰੂ। ਤਿਲਕ ਦਿਯੋ ਪਾਂਛੇ ਕੀਰਤਨ ਬਿਯੋਹਾਰੂ।
ਝਾਲ ਪਖਾਵਜ ਤਾਲ ਮਿਰਦੰਗਾ। ਕੀਰਤਨ ਰਸੈ ਰਸਰੰਗਾ।
ਪਾਤੀ ਲਿਖ ਜੁਬਜਨ ਪਰਚੈ ਦੀਨੋ। ਸਬੁ ਜਾਤਿ ਜਨ ਪਤਿਆਰੋ ਕੀਨੋ।
(੬੯੨)

(ਯੁਵਜਨ—ਗੱਭਰੂ, ਜਵਾਨ। ਪੰਚ ਨਦ—ਪੰਜਾਬ)

*(ਪਰਚਈ ਅਨੰਤ ਦਾਸ)*

ਅਨੰਤਦਾਸ ਨੇ ਉਪਰੋਕਤ ਪੰਜੀਵੇਂ ਪ੍ਰਸੰਗ ਵਿਚ ਗੁਰੂ ਨਾਨਕ ਦੇਵ ਜੀ ਦਾ ਜ਼ਿਕਰ

ਕੀਤਾ ਹੈ। ਪੁਸ਼ਕਰ ਤੋਂ ਕਾਂਸ਼ੀ ਜਾਂਦੇ ਹੋਏ ਯਾਤਰੀਆਂ ਅਤੇ ਸਾਧੂਆਂ ਦਾ ਕਾਫਲਾ ਟੋਡਾ ਨਗਰ ਵਿਚ ਭਗਤ ਪੀਪਾ ਜੀ ਕੋਲ ਪੁੱਜਿਆ। ਮੰਡਲੀ ਵਿਚ ਪੰਜਨਦ (ਪੰਜਾਬ) ਦਾ ਇਕ ਜੁਆਨ ਸਾਧੂ (ਗੁਰੂ ਨਾਨਕ) ਸਭ ਤੋਂ ਪ੍ਰਭਾਵਸ਼ਾਲੀ ਸੀ।[1] ਇਸ ਵਿਚ ਸਚਾਈ ਕਿੰਨੀ ਹੈ ਇਹ ਖੋਜ ਦੀ ਹੋਰ ਲੋੜ ਹੈ। ਤਾਂ ਕਿ ਯਥਾਰਥ ਤੱਕ ਪਹੁੰਚਿਆ ਜਾ ਸਕੇ।

**ਭਗਤ ਪੀਪਾ ਜੀ ਦੀ ਬਾਣੀ :** ਭਗਤ ਪੀਪਾ ਜੀ ਦਾ ਇਕੋ ਇਕ ਸ਼ਬਦ ਧਨਾਸਰੀ ਰਾਗ ਵਿਚ ਪੰਨਾ 695 ਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਹੈ। ਇਸ ਵਿਚ ਉਹਨਾਂ ਅੰਤਰ-ਖੋਜ ਰਾਹੀਂ ਆਤਮਾ ਦੀ ਖੋਜ ਕੀਤੀ ਹੈ। ਆਪ ਜੀ ਦੀ ਬਾਣੀ ਵਿਚ ਧਰਮ-ਸਿਧਾਂਤ ਹੇਠ ਲਿਖੇ ਅਨੁਸਾਰ ਹਨ :

**(1) ਪ੍ਰਭੂ ਦਾ ਨਿਵਾਸ ਸਰੀਰ ਦੇ ਅੰਦਰ ਹੈ :** ਭਾਰਤ ਵਿਚ ਪ੍ਰਭੂ ਦੀ ਖੋਜ ਲਈ ਸਾਧੂ ਜਨ ਤੀਰਥ-ਅਸਥਾਨਾਂ, ਜੰਗਲ-ਬੇਲਿਆਂ ਜਾਂ ਪਹਾੜਾਂ ਉਤੇ ਜਾਂਦੇ ਸਨ। ਕੋਈ ਸਮਾਧੀਆਂ ਲਾਉਂਦਾ, ਕੋਈ ਚਿੰਤਨ-ਮਨਨ ਕਰਦਾ ਤੇ ਕੋਈ ਜਪ-ਤਪ ਕਰਦਾ ਸੀ। ਸਿੱਖ ਗੁਰੂਆਂ ਦੀ ਤਰ੍ਹਾਂ ਨਿਰਗੁਣ ਭਗਤੀ ਧਾਰਾ ਦੇ ਭਗਤਾਂ ਨੇ ਇਸ ਗੱਲ ਤੇ ਜ਼ੋਰ ਦਿੱਤਾ ਸੀ ਕਿ ਪ੍ਰਭੂ ਸਰਬ ਵਿਆਪਕ ਹੈ; ਉਹ ਸਾਰੀ ਸ੍ਰਿਸ਼ਟੀ ਵਿਚ ਰਮਿਆ ਹੋਇਆ ਹੈ ਤੇ ਜੀਵਾਂ ਦੇ ਅੰਦਰ ਵੀ ਮੌਜੂਦ ਹੈ। ਘਰ-ਬਾਰ ਛੱਡ ਕੇ, ਬਾਹਰ ਭਟਕਣ ਦੀ ਥਾਂ ਤੇ, ਪਰਿਵਾਰ ਵਿਚ ਰਹਿੰਦਿਆਂ ਹੋਇਆਂ ਹੀ, ਪ੍ਰਭੂ ਨੂੰ ਆਪਣੇ ਅੰਦਰੋਂ ਲੱਭਣਾ ਚਾਹੀਦਾ ਹੈ। ਭਗਤ ਪੀਪਾ ਜੀ ਵੀ ਇਹੀ ਆਖਦੇ ਹਨ ਕਿ ਜਿਹੜਾ ਪਰਮਾਤਮਾ ਸਾਰੇ ਬ੍ਰਹਿਮੰਡ (ਪ੍ਰਭੂ ਦੀ ਰਚਨਾ) ਵਿਚ ਮੌਜੂਦ ਹੈ, ਉਹੀ ਮਨੁੱਖ ਦੇ ਅੰਦਰ, ਹਿਰਦੇ ਵਿਚ, ਵੀ ਹੀ ਹੈ। ਜਿਹੜਾ ਮਨੁੱਖ (ਗੁਰੂ ਦੀ ਸ਼ਰਨ ਵਿਚ ਆ ਕੇ) ਆਪਣੇ ਹਿਰਦੇ ਵਿਚ ਪ੍ਰਭੂ ਨੂੰ ਖੋਜਦਾ (ਲੱਭਦਾ) ਹੈ; ਉਹ ਪ੍ਰਭੂ ਨਾਲ ਸਾਂਝ ਪਾਉਣ ਵਿਚ ਸਫਲ ਹੋ ਜਾਂਦਾ ਹੈ :

**ਜੋ ਬ੍ਰਹਮੰਡੇ ਸੋਈ ਪਿੰਡੇ**
**ਜੋ ਖੋਜੈ ਸੋ ਪਾਵੈ॥** *(ਧਨਾਸਰੀ—ਪੰਨਾ ੬੯੫)*

[**ਪਦ ਅਰਥ : ਬ੍ਰਹਮੰਡੇ**—ਬ੍ਰਹਿਮੰਡ ਵਿਚ, ਸਾਰੀ ਰਚਨਾ ਵਿਚ। **ਪਿੰਡੇ**—(ਮਨੁੱਖ ਦੇ) ਸਰੀਰ ਵਿਚ। **ਪਾਵੈ**—ਲੱਭ ਲੈਂਦਾ ਹੈ।]

ਸ਼ਬਦ ਦੀ ਰਹਾਉ ਦੀ ਪਹਿਲੀ ਤੁਕ ਵਿਚ ਵੀ ਇਹੀ ਗੱਲ ਕਹੀ ਗਈ ਹੈ :

**ਕਾਇਆ ਬਹੁ ਖੰਡ ਖੋਜਤੇ, ਨਵ ਨਿਧਿ ਪਾਈ॥**

[ਦੇਸ਼-ਦੇਸ਼ਾਂਤਰਾਂ ਨੂੰ ਖੋਜ-ਖੋਜ ਕੇ ਆਖ਼ਰ ਆਪਣੇ ਸਰੀਰ ਦੇ ਅੰਦਰ ਹੀ ਮੈਂ ਪ੍ਰਭੂ ਦੀ ਨਾਮ ਰੂਪੀ ਨੌਂ-ਨਿਧੀ (ਖਜ਼ਾਨਾ) ਲੱਭ ਲਈ ਹੈ।]

**(2) ਪ੍ਰਭੂ ਦੇ ਪ੍ਰਤਾਪ ਨਾਲ ਆਵਾਗਵਨ ਖ਼ਤਮ ਹੋ ਜਾਂਦਾ ਹੈ :** ਜਦੋਂ ਅੰਦਰ ਵੱਸਦੇ ਪ੍ਰਭੂ ਨਾਲ ਸਾਂਝ ਪੈ ਜਾਂਦੀ ਹੈ, ਤਾਂ ਹਿਰਦੇ ਵਿਚੋਂ ਔਗੁਣ ਖ਼ਤਮ ਹੋ ਜਾਂਦੇ ਹਨ ਤੇ ਪ੍ਰਭੂ ਦਾ ਤੇਜ-ਪ੍ਰਤਾਪ ਪ੍ਰਗਟ ਹੋ ਜਾਂਦਾ ਹੈ; ਭਾਵ, ਅੰਦਰ ਦੈਵੀ-ਗੁਣਾਂ ਦਾ ਪ੍ਰਕਾਸ਼ ਹੋ ਜਾਂਦਾ ਹੈ ਅਤੇ ਮਨੁੱਖ ਪ੍ਰਭੂ ਦੀ ਆਗਿਆ ਵਿਚ ਤੁਰਦਾ ਹੈ। ਇੰਝ ਉਸਦਾ ਜਨਮ-

---

1. ਡਾ: ਪਰਮਜੀਤ ਸਿੰਘ ਚੰਡੀਗੜ੍ਹ, (ਭਗਤ ਦਰਸ਼ਨ), ਗੁਰਬਾਣੀ ਇਸੁ ਜਗ ਮਹਿ ਚਾਨਣੁ॥

ਮਰਨ ਦਾ ਚੱਕਰ ਖ਼ਤਮ ਹੋ ਜਾਂਦਾ ਹੈ :

**ਨਾ ਕਛੁ ਆਇਬੋ, ਨਾ ਕਛੁ ਜਾਇਬੋ**
**ਰਾਮ ਕੀ ਦੁਹਾਈ॥ ੧॥ ਰਹਾਉ॥**

[**ਪਦ ਅਰਥ : ਆਇਬੋ**—ਆਵੇਗਾ, ਜੰਮੇਗਾ, ਜੰਮਦਾ ਹੈ। **ਜਾਇਬੋ**—ਮਰੇਗਾ, ਮਰਦਾ ਹੈ। **ਦੁਹਾਈ**—ਦੋਹੀ, ਵਡਿਆਈ, ਤੇਜ-ਪ੍ਰਤਾਪ।]

(3) **ਬਾਹਰੀ ਪੂਜਾ ਦੀ ਲੋੜ ਨਹੀਂ :** ਵਾਹਿਗੁਰੂ ਅੰਦਰ ਵੱਸਦਾ ਹੈ, ਇਸ ਲਈ ਉਸ ਨਾਲ ਸਾਂਝ ਪਾਉਣ ਲਈ ਬਾਹਰੀ (ਧਰਮ ਅਸਥਾਨਾਂ ਵਿਚ ਕੀਤੀ ਜਾਣ ਵਾਲੀ) ਪੂਜਾ ਦੀ ਲੋੜ ਨਹੀਂ। ਉਂਝ ਵੀ ਵਾਹਿਗੁਰੂ ਜੋਤ-ਸਰੂਪ ਹੈ, ਆਕਾਰ ਰਹਿਤ ਹੈ, ਉਸ ਦੀ ਮੂਰਤੀ ਨਹੀਂ ਬਣਾਈ ਜਾ ਸਕਦੀ। ਪਰ ਲੋਕ ਦੇਵੀ-ਦੇਵਤਿਆਂ ਨੂੰ ਵਾਹਿਗੁਰੂ ਦਾ ਰੂਪ ਮੰਨ ਕੇ, ਉਨ੍ਹਾਂ ਦੀਆਂ ਮੂਰਤੀਆਂ ਬਣਾ ਕੇ, ਮੰਦਰਾਂ ਵਿਚ ਸਥਾਪਿਤ ਕਰਕੇ ਉਨ੍ਹਾਂ ਦੀ ਵਿਸ਼ੇਸ਼ ਸਮੱਗਰੀ ਨਾਲ ਪੂਜਾ ਕਰਦੇ ਸਨ। ਇਸ ਪੂਜਾ-ਵਿਧੀ ਦਾ ਖੰਡਨ ਕਰਦਿਆਂ ਹੋਇਆਂ ਭਗਤ ਜੀ ਆਖਦੇ ਹਨ ਕਿ ਕਾਇਆ (ਸਰੀਰ) ਦੀ ਖੋਜ ਹੀ ਮੇਰਾ ਦੇਵਤਾ ਹੈ, ਸਰੀਰ ਦੀ ਖੋਜ ਹੀ ਮੇਰਾ ਮੰਦਰ ਹੈ (ਜਿਸ ਵਿਚ ਵਸਦੇ ਪ੍ਰਭੂ ਦੀ ਮੈਂ ਆਰਤੀ/ ਪੂਜਾ ਕਰਦਾ ਹਾਂ), ਮੈਂ ਇਕ ਅਜਿਹਾ ਜੰਗਮ-ਯਾਤਰੀ ਹਾਂ ਜਿਸ ਲਈ ਸਰੀਰ ਦੀ ਖੋਜ ਹੀ ਤੀਰਥ ਯਾਤਰਾ ਹੈ। ਅੰਦਰਲੇ ਦੀ ਖੋਜ ਹੀ ਮੇਰੇ ਲਈ ਧੂਪ, ਦੀਪ ਤੇ ਨੈਵੇਦ (ਪੂਜਾ ਦੀ ਸਮੱਗਰੀ) ਹੈ। ਇਹੀ ਮੇਰੇ ਲਈ ਪੱਤਰ (ਪੱਤੇ) ਭੇਟ ਰੱਖ ਕੇ (ਅੰਦਰ ਵੱਸਦੇ ਇਸ਼ਟ-ਦੇਵ/ਪ੍ਰਭੂ ਦੀ) ਪੂਜਾ ਹੈ :

**ਕਾਯਉ ਦੇਵਾ, ਕਾਇਅਉ ਦੇਵਲ**
**ਕਾਇਅਉ ਜੰਗਮ ਜਾਤੀ॥**
**ਕਾਇਅਉ ਧੂਪ ਦੀਪ ਨਈਬੇਦਾ**
**ਕਾਇਅਉ ਪੂਜਉ ਪਾਤੀ॥ ੧॥**

[**ਪਦ ਅਰਥ : ਕਾਯਉ**—ਕਾਯਾ (ਕਾਇਆਂ) ਹੀ, ਸਰੀਰ ਹੀ। **ਦੇਵਲ**—ਦੇਵਾਲਾ, ਮੰਦਰ। **ਜੰਗਮ**—ਸ਼ਿਵ-ਉਪਾਸਕ ਰਮਤੇ ਯੋਗੀ, ਜਿਨ੍ਹਾਂ ਨੇ ਸਿਰ ਉਤੇ ਮੋਰਾਂ ਦੇ ਖੰਭ ਬੱਧੇ ਹੁੰਦੇ ਹਨ। **ਜਾਤੀ**—ਯਾਤਰੀ। **ਨਈਬੇਦਾ**—ਨੈਵੇਦ, ਦੁੱਧ ਦੀ ਖੀਰ ਆਦਿਕ ਸੁਆਦਲੇ ਭੋਜਨ, ਜੋ ਮੂਰਤੀ ਦੀ ਭੇਟ ਕੀਤੇ ਜਾਣ। **ਪੂਜਉ**—ਮੈਂ ਪੂਜਦਾ ਹਾਂ। **ਪਾਤੀ**—ਪੱਤਰ, ਪੱਤੇ।]

(4) **ਪਰਮ-ਤੱਤ (ਪ੍ਰਭੂ) ਦੀ ਪ੍ਰਾਪਤੀ ਗੁਰੂ ਰਾਹੀਂ :** ਪ੍ਰਭੂ ਦੀ ਪ੍ਰਾਪਤੀ ਲਈ ਸਭ ਤੋਂ ਪਹਿਲੀ ਲੋੜ ਗੁਰੂ ਦੀ ਹੈ, ਕਿਉਂਕਿ ਗੁਰੂ ਉਹ ਮਹਾਨ ਹਸਤੀ ਹੁੰਦੀ ਹੈ, ਜਿਸ ਨੇ ਪ੍ਰਭੂ ਨੂੰ ਪਾ ਲਿਆ ਹੁੰਦਾ ਹੈ ਤੇ ਉਹ ਹੋਰਨਾਂ ਨੂੰ ਵੀ ਪ੍ਰਭੂ ਦੇ ਲੜ ਲਾਉਣ ਦੇ ਸਮਰੱਥ ਹੁੰਦਾ ਹੈ। ਗੁਰੂ ਅਰਜਨ ਦੇਵ ਜੀ ਦਾ ਪਾਵਨ ਬਚਨ ਹੈ :

**ਸਤਿਪੁਰਖੁ ਜਿਨਿ ਜਾਨਿਆ ਸਤਿਗੁਰੁ ਤਿਸ ਕਾ ਨਾਉ॥**
**ਤਿਸ ਕੈ ਸੰਗਿ ਸਿਖੁ ਉਧਰੈ, ਨਾਨਕ ਹਰਿ ਗੁਨ ਗਾਉ॥**

*(ਗਉੜੀ, ਸੁਖਮਨੀ, ਮਹਲਾ ੫, ਪੰਨਾ ੨੮੬)*

ਗੁਰੂ ਰਾਮਦਾਸ ਜੀ ਵੀ ਫੁਰਮਾਉਂਦੇ ਹਨ ਕਿ ਵਾਹਿਗੁਰੂ ਅਤੇ ਗੁਰੂ ਵਿਚ ਕੋਈ ਅੰਤਰ ਨਹੀਂ ਹੁੰਦਾ :

**ਗੁਰ ਗੋਵਿੰਦੁ, ਗੋੁਵਿੰਦੁ ਗੁਰੂ ਹੈ, ਨਾਨਕ ਭੇਦੁ ਨ ਭਾਈ॥**

*(ਆਸਾ, ਮਹਲਾ ੪, ਪੰਨਾ ੪੪੨)*

ਭਗਤ ਪੀਪਾ ਜੀ ਵੀ ਆਪਣੇ ਉਚਾਰਨ ਕੀਤੇ ਸ਼ਬਦ ਦੀ ਅੰਤਮ ਤੁਕ ਵਿਚ ਫੁਰਮਾਨ ਕਰਦੇ ਹਨ ਕਿ ਜੇ ਸਤਿਗੁਰੂ ਮਿਲ ਪਏ ਤਾਂ ਅੰਦਰ ਵੱਸਦੇ ਪ੍ਰਭੂ ਦਾ ਦਰਸ਼ਨ ਕਰਾ ਦਿੰਦਾ ਹੈ :

**ਪੀਪਾ ਪ੍ਰਣਵੈ ਪਰਮ ਤਤੁ ਹੈ, ਸਤਿਗੁਰੁ ਹੋਇ ਲਖਾਵੈ॥ ੨॥**

[**ਪਦ ਅਰਥ : ਪਰਮ ਤਤੁ**—ਸਭ ਤੋਂ ਵੱਡੀ ਅਸਲੀਅਤ, ਵਾਹਿਗੁਰੂ। **ਲਖਾਵੈ**—ਵਿਖਾ ਦਿੰਦਾ ਹੈ, ਜਣਾਉਂਦਾ ਹੈ।]

ਇਸ ਤਰ੍ਹਾਂ ਅਸੀਂ ਵੇਖਦੇ ਹਾਂ ਕਿ ਭਗਤ ਪੀਪਾ ਜੀ ਨੇ ਪ੍ਰਭੂ ਦੀ ਸਰਬ-ਵਿਆਪਕਤਾ ਦਾ ਵਰਣਨ ਕਰਦਿਆਂ, ਉਸ ਨਾਲ ਸਾਂਝ ਪਾਉਣ ਦਾ ਢੰਗ ਗੁਰੂ ਦੀ ਸ਼ਰਨ ਵਿਚ ਆਉਣਾ ਦੱਸਿਆ ਹੈ। ਭਗਤ ਜੀ ਨੇ ਸਪੱਸ਼ਟ ਤੌਰ ਤੇ ਮੂਰਤੀ ਪੂਜਾ ਦਾ ਖੰਡਨ ਕੀਤਾ ਹੈ ਅਤੇ ਸਮਝਾਇਆ ਹੈ ਕਿ ਮੰਦਰ ਵਿਚ ਅਸਥਾਪਨ ਕੀਤੇ ਦੇਵਤੇ ਨੂੰ ਧੂਪ, ਦੀਵੇ, ਨਈਵੇਦ ਤੇ ਫੁੱਲ-ਪੱਤਰ ਆਦਿਕਾਂ ਦੀ ਭੇਟਾ ਰੱਖ ਕੇ ਪੂਜਣ ਦੀ ਥਾਂ ਸਰੀਰ ਰੂਪੀ ਮੰਦਰ ਵਿਚ ਵੱਸਦੇ ਪਰਮਾਤਮਾ ਨੂੰ ਸਿਮਰਨਾ ਚਾਹੀਦਾ ਹੈ।



# ਭਗਤ ਭੀਖਨ ਜੀ

'ਬਾਣੀ ਭਗਤ ਭੀਖਨ ਜੀ ਕੀ' ਦੇ ਸਿਰਲੇਖ ਹੇਠ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ, ਸੋਰਠਿ ਰਾਗ ਵਿਚ ਦੋ ਸ਼ਬਦ ਦਰਜ ਹਨ :

**(1) ਨੈਨਹੁ ਨੀਰੁ ਬਹੈ ਤਨੁ ਖੀਨਾ, ਭਏ ਕੇਸ ਦੁਧਵਾਨੀ॥**

**(2) ਐਸਾ ਨਾਮੁ ਰਤਨੁ ਨਿਰਮੋਲਕੁ ਪੁੰਨਿ ਪਦਾਰਥੁ ਪਾਇਆ॥**

*(ਸੋਰਠਿ, ਪੰਨਾ ੬੫੯)*

ਇਨ੍ਹਾਂ ਸ਼ਬਦਾਂ ਨੂੰ ਉਚਾਰਨ ਵਾਲੇ ਭਗਤ ਭੀਖਨ ਜੀ ਕੌਣ ਸਨ ? ਕਿਥੋਂ ਦੇ ਵਸਨੀਕ ਸਨ ? ਉਹ ਹਿੰਦੂ ਸਨ ਜਾਂ ਮੁਸਲਮ ? ਇਨ੍ਹਾਂ ਸਵਾਲਾਂ ਦਾ ਤਸੱਲੀਬਖਸ਼ ਜਵਾਬ ਕਿਸੇ ਨੇ ਨਹੀਂ ਦਿੱਤਾ। ਇਸ ਤਰ੍ਹਾਂ ਭਗਤ ਭੀਖਨ ਜੀ ਬਾਰੇ ਪ੍ਰਮਾਣਿਕ ਜਾਣਕਾਰੀ ਦਾ ਪੂਰਨ ਅਭਾਵ ਹੈ।

ਭਾਈ ਕਾਨ੍ਹ ਸਿੰਘ ਨਾਭਾ (ਮਹਾਨਕੋਸ਼), ਪ੍ਰਿੰ: ਹਰਿਭਜਨ ਸਿੰਘ, ਚੰਡੀਗੜ੍ਹ, ਸ: ਸਰੂਪ ਸਿੰਘ (ਅਲੱਗ), ਗਿਆਨੀ ਪ੍ਰਤਾਪ ਸਿੰਘ, ਸ: ਜੋਗਿੰਦਰ ਸਿੰਘ ਮੁੰਬਈ, ਡਾਕਟਰ ਵਜ਼ੀਰ ਸਿੰਘ, ਡਾ: ਤਾਰਨ ਸਿੰਘ ਆਦਿਕਾਂ ਨੇ ਅਕਬਰ ਦੇ ਸਮਕਾਲੀ ਇਕ ਸੱਯਦ ਭੀਖਨ ਨੂੰ ਉਪਰੋਕਤ ਦੋ ਸ਼ਬਦਾਂ ਦਾ ਉਚਾਰਨ ਵਾਲਾ ਮੰਨਿਆ ਹੈ; ਹਾਲਾਂਕਿ ਸ: ਜੋਗਿੰਦਰ ਸਿੰਘ ਮੁੰਬਈ ਨੇ ਪ੍ਰਮਾਣ ਦੇ ਕੇ ਇਸੇ ਭੀਖਨ ਦੇ ਬਾਣੀਕਾਰ ਹੋਣ ਬਾਰੇ ਸ਼ੰਕਾ ਵੀ ਜ਼ਾਹਿਰ ਕੀਤੀ ਹੈ।

ਉਪਰੋਕਤ ਵਿਦਵਾਨਾਂ ਦਾ ਮਤ ਹੈ ਕਿ ਸੋਰਠਿ ਰਾਗ ਦੇ ਇਨ੍ਹਾਂ ਦੋ ਸ਼ਬਦਾਂ ਨੂੰ ਉਚਾਰਨ ਵਾਲਾ 'ਸ਼ੇਖ ਭੀਖਨ', ਲਖਨਊ ਦੇ ਇਲਾਕੇ ਕਾਕੋਰੀ (ਕਕੋੜੀ) ਦਾ ਵਸਨੀਕ ਸੀ, ਜਿਸਦਾ ਜਨਮ ਸੰਨ 1480 ਵਿਚ ਹੋਇਆ ਸੀ। ਕੁਝ ਕੁ ਨੇ ਇਹ ਲਿਖਿਆ ਹੈ ਕਿ ਉਹ ਸੱਯਦ ਇਬਰਾਹੀਮ ਦਾ ਚੇਲਾ ਸੀ ਅਤੇ ਆਪਣੇ ਆਪ ਨੂੰ 'ਕਾਰੀ' ਕਹਿੰਦਾ ਸੀ, ਜਿਸਦਾ ਅਰਥ ਹੈ ਸਿਖਿਆਰਥੀ ਜਾਂ ਜਮਾਂਦਰੂ। ਭਾਈ ਜੋਧ ਸਿੰਘ ਨੇ ਫ਼ਾਰਸੀ ਦੇ ਇਤਿਹਾਸਕਾਰ ਬਦਾਯੂਨੀ ਦੇ ਹਵਾਲੇ ਨਾਲ ਭੀਖਨ ਜੀ ਨੂੰ ਆਪਣੇ ਸਮੇਂ ਦਾ ਸਭ ਤੋਂ ਵੱਡਾ ਵਿਦਵਾਨ ਲਿਖਿਆ ਹੈ। ਇਨ੍ਹਾਂ ਨੂੰ ਇਸਲਾਮੀ ਸ਼ਰ੍ਹਾ ਦਾ ਮਾਹਿਰ ਅਤੇ ਸੂਫੀ ਭਗਤ ਕਰਕੇ ਲਿਖਿਆ ਗਿਆ ਹੈ। ਉਸਨੂੰ ਪੂਰਾ ਕੁਰਾਨ ਸ਼ਰੀਫ਼ ਯਾਦ ਸੀ ਅਤੇ ਉਹ 7 ਤਰੀਕਿਆਂ ਨਾਲ ਕੁਰਾਨ ਦਾ ਪਾਠ ਕਰ ਸਕਦਾ ਸੀ। ਇਸਦੀ ਸਿਖਿਆ ਉਹ ਆਪਣੇ ਸ਼ਾਗਿਰਦਾਂ ਨੂੰ ਵੀ ਦਿੰਦਾ ਸੀ।

ਡਾਕਟਰ ਤਾਰਨ ਸਿੰਘ ਦੇ ਅਨੁਸਾਰ 'ਸ਼ੇਖ ਭੀਖਨ' ਅਕਬਰ ਦੇ ਰਾਜ ਸਮੇਂ ਇਸਲਾਮ ਤੇ ਸੂਫੀ ਮੱਤ ਦਾ ਪ੍ਰਚਾਰਕ ਸੀ। ਇਹ ਵੀ ਕਿਹਾ ਜਾਂਦਾ ਹੈ ਕਿ ਉਹ ਅਧਿਆਤਮਿਕ ਰਹੱਸਾਂ ਨੂੰ ਗੁਪਤ ਰੱਖਣ ਵਿਚ ਯਕੀਨ ਰੱਖਦਾ ਸੀ।

ਬਹੁਤੇ ਇਤਿਹਾਸਕਾਰਾਂ ਨੇ ਭੀਖਨ ਜੀ ਦਾ ਦੇਹਾਂਤ ਸੰਨ 1573-74 ਵਿਚ

ਹੋਇਆ ਮੰਨਿਆ ਹੈ।

ਭਗਤ ਜੀ ਦੀ ਸ਼ਬਦਾਵਲੀ ਨੂੰ ਧਿਆਨ ਵਿਚ ਰੱਖਦਿਆਂ ਸ: ਜੋਗਿੰਦਰ ਸਿੰਘ (ਭਗਤ ਤੇਰੈ ਮਨਿ ਭਾਵਦੇ, ਪੰਨਾ 211) ਲਿਖਦੇ ਹਨ :

"ਮੈਨੂੰ ਲਗਦਾ ਹੈ ਕਿ ਇਹ ਭੀਖਨ ਉਹ ਭਗਤ ਨਹੀਂ ਜਿਸ ਦੇ ਦੋ ਸ਼ਬਦ ਰਾਗ ਸੋਰਠਿ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਹਨ। ਇਨ੍ਹਾਂ ਸ਼ਬਦਾਂ ਵਿਚ ਸੂਫੀ ਮਤ ਦੀ ਕੋਈ ਗੱਲ ਨਹੀਂ, ਅਲਾਹ ਜਾਂ ਕੁਰਾਨ ਦਾ ਕੋਈ ਜ਼ਿਕਰ ਨਹੀਂ, ਜਾਂ ਫ਼ਾਰਸੀ ਦਾ ਵੀ ਕੋਈ ਸ਼ਬਦ ਨਹੀਂ। ਆਪਣੇ ਦੋ ਸ਼ਬਦਾਂ ਵਿਚ ਭਗਤ ਜੀ ਹਿੰਦੀ ਜਾਂ ਸਾਧੂਆਂ ਦੀ ਭਾਸ਼ਾ ਦੀ ਵਰਤੋਂ ਕਰਦੇ ਹਨ; ਹਿੰਦੂ ਅਵਤਾਰਾਂ ਰਾਮ ਰਾਏ, ਬਨਵਾਰੀ (ਕ੍ਰਿਸ਼ਨ) ਤੇ ਹਰੀ ਦੀ ਗੱਲ ਕਰਦੇ ਹਨ ਅਤੇ ਹਿੰਦੂ ਵਿਸ਼ਵਾਸਾਂ ਅੰਮ੍ਰਿਤ ਜਲ, ਗੁਰ ਪ੍ਰਸਾਦਿ, ਮੋਖ ਦੁਆਰ, ਨਾਮ ਰਤਨ ਆਦਿ ਦਾ ਜ਼ਿਕਰ ਕਰਦੇ ਹਨ। ਉਪਰ ਦੱਸੇ ਭੀਖਨ ਜੀ ਹਰੀ ਰਹਿਸ (ਰਹੱਸ) ਦੀ ਗੱਲ ਛੁਪਾਂਦੇ ਸਨ, ਪਰ ਗੁਰਬਾਣੀ ਵਾਲਾ ਭੀਖਨ (ਜੀ) ਇੱਦਾਂ ਨਹੀਂ ਕਰਦਾ। ਉਹ ਤਾਂ ਕਹਿੰਦਾ ਹੈ '**ਅਨਿਕ ਜਤਨ ਕਰਿ ਹਿਰਦੈ ਰਾਖਿਆ, ਰਤਨੁ ਨ ਛਪੈ ਛਪਾਇਆ॥**' ਇਹ ਤਾਂ ਕੁਝ ਵੀ ਛੁਪਾਉਣਾ ਨਹੀਂ ਚਾਹੁੰਦੇ। ਬਲਕਿ ਇਹ ਤਾਂ ਕਹਿੰਦੇ ਹਨ ਕਿ ਛੁਪਾਉਣਾ ਚਾਹੀਏ ਤਾਂ ਵੀ ਨਹੀਂ ਛੁਪਾ ਸਕਦੇ। ਆਪ ਦੀ ਵਿਚਾਰਧਾਰਾ ਹਿੰਦੂ (ਮੱਤ ਨਾਲ ਸੰਬੰਧਿਤ) ਸਾਧੂਆਂ (ਸੰਤਾਂ) ਨਾਲ ਰਲਦੀ ਹੈ।"

ਭਾਈ ਕਾਨ੍ਹ ਸਿੰਘ ਨਾਭਾ ਨੇ ਵੀ ਝਕਦੇ-ਝਕਦੇ ਲਿਖਿਆ ਹੈ, "ਖਿਆਲ ਕੀਤਾ ਜਾਂਦਾ ਹੈ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਇਸੇ ਮਹਾਤਮਾ ਦੀ ਬਾਣੀ ਹੈ।" ਮੈਕਾਲਿਫ਼ ਦਾ ਵੀ ਵਿਚਾਰ ਹੈ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ 'ਕਿਸੇ ਹੋਰ ਭਗਤ ਭੀਖਨ' ਦੀ ਬਾਣੀ ਹੈ।

ਪ੍ਰੋਫੈਸਰ ਸਾਹਿਬ ਸਿੰਘ ਜੀ ਦਾ ਵੀ ਇਹੋ ਵਿਚਾਰ ਹੈ ਕਿ ਭਗਤ ਭੀਖਨ ਜੀ ਨਾ ਤਾਂ ਮੁਸਲਮਾਨ ਸਨ ਤੇ ਨਾ ਹੀ ਸੂਫ਼ੀ ਸੰਤ।

***ਭਗਤ ਭੀਖਨ ਜੀ ਦੀ ਬਾਣੀ***

ਇਸ ਲੇਖ ਦੇ ਅਰੰਭ ਵਿਚ ਹੀ ਇਹ ਗੱਲ ਸਪੱਸ਼ਟ ਕਰ ਦਿੱਤੀ ਗਈ ਹੈ ਕਿ ਭਗਤ ਭੀਖਨ ਜੀ ਦੇ ਉਚਾਰਨ ਕੀਤੇ ਹੋਏ ਦੋ ਸ਼ਬਦ ਹੀ, ਸੋਰਠਿ ਰਾਗ ਵਿਚ ਅੰਕਿਤ ਹਨ, ਜੋ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪੰਨਾ 659-60 ਉਤੇ ਹਨ। ਇਨ੍ਹਾਂ ਸ਼ਬਦਾਂ ਦੇ ਆਧਾਰ ਤੇ ਵਿਦਵਾਨਾਂ ਨੇ ਭਗਤ ਭੀਖਨ ਜੀ ਬਾਰੇ ਹੇਠ ਲਿਖੇ ਅਨੁਸਾਰ ਵੱਖ-ਵੱਖ ਵਿਚਾਰ ਦਿੱਤੇ ਹਨ :

(ੳ) ਭੀਖਨ ਜੀ ਸੂਫੀ ਮੁਸਲਮਾਨ ਫ਼ਕੀਰ ਸਨ। ਇਸਲਾਮ ਛੱਡ ਕੇ ਜੀਵ ਅਹਿੰਸਕ ਸਾਧਾਂ ਨਾਲ ਵਿਚਰਦੇ ਰਹੇ।

(ਅ) ਇਹਨਾਂ ਦੀ ਬਾਣੀ ਹਿੰਦੂ ਬੈਰਾਗੀ ਸਾਧੂਆਂ ਨਾਲ ਮਿਲਦੀ ਹੈ।

(ੲ) ਬੁਢੇਪੇ ਅਤੇ ਮੌਤ ਤੋਂ ਘਬਰਾ ਕੇ ਭਗਤ ਜੀ ਇਸ ਸ਼ਬਦ ਦੇ ਰਾਹੀਂ ਬਨਵਾਰੀ

(ਕ੍ਰਿਸ਼ਨ) ਅੱਗੇ ਤਰਲਾ ਕੱਢਦੇ ਹਨ।

ਆਓ! ਇਨ੍ਹਾਂ ਨੁਕਤਿਆਂ ਤੇ ਵਿਚਾਰ ਕਰਕੇ ਸੱਚ ਲੱਭਣ ਦੀ ਕੋਸ਼ਿਸ਼ ਕਰੀਏ।

(ੳ) ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਭਗਤ ਭੀਖਨ ਜੀ ਦੇ ਦੋ ਸ਼ਬਤ ਅੰਕਿਤ ਹਨ। ਇਹਨਾਂ ਦੋਹਾਂ ਸ਼ਬਦਾਂ ਵਿਚ ਇਕ ਵੀ ਅੱਖਰ ਮੁਸਲਮਾਨੀ ਬੋਲੀ (ਉਰਦੂ/ਫ਼ਾਰਸੀ) ਦਾ ਨਹੀਂ ਹੈ।

ਉਸ ਵੇਲੇ ਮੁਸਲਮਾਨੀ ਰਾਜ ਸੀ, ਜਿਸ ਵਿਚ ਲੋਕੀਂ ਹਿੰਦੂਆਂ ਤੋਂ ਮੁਸਲਮਾਨ ਤਾਂ ਬਹੁਤ ਬਣਦੇ ਹਨ ਪਰ ਮੁਸਲਮਾਨਾਂ ਤੋਂ ਹਿੰਦੂ ਬਣਨ ਵਾਲਾ ਮੁਜਰਮ ਠਹਿਰਾਇਆ ਜਾਂਦਾ ਸੀ। ਇਸ ਲਈ ਬਹੁਤ ਘੱਟ ਆਸ ਸੀ ਕਿ ਭਗਤ ਜੀ ਮੁਸਲਮਾਨੀ ਮੱਤ ਛੱਡ ਕੇ ਅਹਿੰਸਿਕ ਸਾਧਾਂ ਜਾਂ ਬੈਰਾਗੀਆਂ ਨਾਲ ਵਿਚਰਦੇ ਰਹੇ ਹੋਣ। ਇਕ ਗੱਲ ਹੋਰ ਵੀ ਹੈ ਕਿ ਹਿੰਦੂ ਮੱਤ ਦੀ **ਪ੍ਰਚੱਲਤ ਰਵਾਇਤ ਅਨੁਸਾਰ ਕੋਈ ਵੀ ਪ੍ਰਾਣੀ ਮੁਸਲਮਾਨ ਤੋਂ ਹਿੰਦੂ ਮੱਤ ਅਖ਼ਤਿਆਰ ਕਰ ਹੀ ਨਹੀਂ ਸੀ ਸਕਦਾ।**

ਆਓ! ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਦੀ ਤਰਤੀਬ ਨੂੰ ਗਹੁ ਨਾਲ ਵਿਚਾਰੀਏ। ਭਗਤ ਬਾਣੀ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਪੰਚਮ ਪਾਤਸ਼ਾਹ ਨੇ ਤਰਤੀਬ ਦਿੱਤੀ ਹੈ। ਸਾਰਿਆਂ ਭਗਤਾਂ ਦੀ ਬਾਣੀ ਦੇ ਸਿਰਲੇਖ ਵਿਚ 'ਭਗਤ' ਲਿਖਿਆ ਹੈ ਪਰ ਬਾਬਾ ਫਰੀਦ ਜੀ ਦੀ ਬਾਣੀ ਨਾਲ 'ਸ਼ੇਖ' ਅੰਕਿਤ ਕੀਤਾ ਹੈ, ਜੋ ਨਿਰਸੰਦੇਹ ਇਹ ਗਵਾਹੀ ਦਿੰਦਾ ਹੈ ਕਿ ਫਰੀਦ ਜੀ ਸ਼ੇਖ (ਮੁਸਲਮਾਨ) ਸਨ। ਇਸ ਲਈ ਉਨ੍ਹਾਂ ਦੀ ਬਾਣੀ ਦੇ ਸਿਰਲੇਖ ਨਾਲ 'ਸ਼ੇਖ' ਅੰਕਿਤ ਹੈ ਤੇ ਬਾਕੀ ਭਗਤਾਂ ਦੀ ਬਾਣੀ ਨਾਲ 'ਭਗਤ'। **ਜੇ ਭੀਖਨ ਜੀ ਵੀ ਮੁਸਲਮਾਨ ਸ਼੍ਰੇਣੀ ਦੇ ਭਗਤ ਹੁੰਦੇ ਤਾਂ ਜ਼ਰੂਰੀ ਸੀ ਕਿ ਆਪ ਜੀ ਦੀ ਬਾਣੀ ਦਾ ਸਿਰਲੇਖ 'ਸ਼ੇਖ ਭੀਖਨ' ਹੁੰਦਾ, ਪਰ ਐਸਾ ਨਹੀਂ ਹੈ, ਬਲਕਿ ਸਿਰਲੇਖ** ਹੈ—'ਬਾਣੀ ਭਗਤ ਭੀਖਨ ਕੀ'।

(ਅ) ਸ਼ਬਦਾਂ ਵਿਚ ਕੋਈ ਅਜਿਹਾ ਲਫ਼ਜ਼ ਨਹੀਂ ਹੈ ਜਿਸ ਤੋਂ ਇਹ ਸਾਬਤ ਹੋ ਸਕੇ ਕਿ ਭੀਖਨ ਜੀ ਦੀ ਰਚਨਾ ਹਿੰਦੂ ਬੈਰਾਗੀ ਸਾਧੂਆਂ ਨਾਲ ਮਿਲਦੀ ਹੈ। ਸਾਰੇ ਲਫ਼ਜ਼ਾਂ ਨੂੰ ਗਹੁ ਨਾਲ ਵੇਖੋ।

ਨੈਨ, ਨੀਰ, ਤਨੁ, ਖੀਨਾ, ਦੂਧਵਾਨੀ, ਰੂਧਾ, ਕੰਠੁ, ਸਬਦੁ, ਉਚਰੈ, ਪਰਾਨੀ, ਰਾਮਰਾਇ, ਬੈਦੁ, ਬਨਵਾਰੀ, ਸੰਤਹ, ਉਬਾਰੀ, ਮਾਥੇ, ਪੀਰ, ਜਲਨਿ, ਕਰਕ ਕਰੇਜੇ, ਬੇਦਨ, ਅਉਖਧੁ, ਹਰਿ ਕਾ ਨਾਮੁ, ਅੰਮ੍ਰਿਤ ਜਲੁ, ਨਿਰਮਲ, ਜਗਿ, ਪਰਸਾਦਿ, ਪਾਵਉ, ਮੋਖ-ਦੁਆਰਾ ਆਦਿ।

ਇਹਨਾਂ ਲਫ਼ਜ਼ਾਂ ਨੂੰ ਵੇਖ ਕੇ ਇਹ ਤਾਂ ਕਹਿ ਸਕਦੇ ਹਾਂ ਕਿ ਭੀਖਨ ਜੀ ਮੁਸਲਮਾਨ ਨਹੀਂ ਸਨ, ਪਰ ਇਹ ਕਿਥੋਂ ਲੱਭ ਲਿਆ ਕਿ ਉਹ ਬੈਰਾਗੀ ਸਾਧੂ ਸਨ? ਗੁਰੂ ਸਾਹਿਬ ਦੀ ਆਪਣੀ ਮੁਖ ਵਾਕ ਬਾਣੀ ਵਿਚ ਇਹ ਸਾਰੇ ਲਫ਼ਜ਼ ਅਨੇਕਾਂ ਵਾਰੀ ਆਏ ਹਨ। ਪਰ ਕੋਈ ਸਿੱਖ ਇਹ ਨਹੀਂ ਕਹਿ ਸਕਦਾ ਕਿ ਸਤਿਗੁਰੂ ਜੀ ਦੀ ਬਾਣੀ ਹਿੰਦੂ ਬੈਰਾਗੀ ਸਾਧੂਆਂ ਨਾਲ ਮਿਲਦੀ ਹੈ।

(ੲ) ਲਫ਼ਜ਼ 'ਬਨਵਾਰੀ' ਦਾ ਅਰਥ ਭਗਤ ਬਾਣੀ ਦੇ ਵਿਰੋਧੀ ਸੱਜਣਾਂ ਨੇ 'ਕ੍ਰਿਸ਼ਨ' ਕੀਤਾ ਹੈ। ਪਰ ਬਾਕੀ ਦੇ ਸਾਰੇ ਸ਼ਬਦ ਵਲੋਂ ਅੱਖਾਂ ਨਹੀਂ ਮੀਟੀਆਂ ਜਾ ਸਕਦੀਆਂ। ਲਫ਼ਜ਼ 'ਰਾਮਰਾਇ' ਦਾ ਅਰਥ ਕਿਸੇ ਵੀ ਢੰਗ ਨਾਲ ਖਿੱਚ ਘਸੀਟ ਕੇ 'ਕ੍ਰਿਸ਼ਨ' ਨਹੀਂ ਕੀਤਾ ਜਾ ਸਕਦਾ। ਉਸ 'ਬਨਵਾਰੀ' ਵਾਸਤੇ ਅਖੀਰ ਤੇ ਲਫ਼ਜ਼ 'ਹਰਿ' ਵੀ ਵਰਤਿਆ ਗਿਆ ਹੈ।

ਇਹ ਆਖਣਾ ਕਿ ਭੀਖਨ ਜੀ ਨੇ ਬੁਢੇਪੇ ਅਤੇ ਮੌਤ ਤੋਂ ਘਬਰਾ ਕੇ ਤਰਲੇ ਕੱਢੇ ਹਨ, ਉਸ ਮਹਾਂਪੁਰਖ ਦੀ ਨਿਰਦਾਰੀ ਕਰਨਾ ਹੈ, ਤੇ ਕਿਸੇ ਵੀ ਗੁਰਸਿੱਖ ਨੂੰ ਇਹ ਗੱਲ ਸੋਭਦੀ ਨਹੀਂ। ਇੰਝ ਤਾਂ ਗੁਰੂ ਨਾਨਕ ਪਾਤਸ਼ਾਹ ਵੀ ਫੁਰਮਾਉਂਦੇ ਹਨ :

**ਚਉਥੈ ਪਹਰੈ ਰੈਣਿ ਕੈ ਵਣਜਾਰਿਆ ਮਿਤ੍ਰਾ, ਬਿਰਧਿ ਭਇਆ ਤਨੁ ਖੀਣੁ ॥**
**ਅਖੀ ਅੰਧੁ ਨ ਦੀਸਈ, ਵਣਜਾਰਿਆ ਮਿਤ੍ਰਾ, ਕੰਨੀ ਸੁਣੈ ਨ ਵੈਣ ॥**
**ਅਖੀ ਅੰਧੁ ਜੀਭ ਰਸੁ ਨਾਹੀ, ਰਹੇ ਪਰਾਕਉ ਤਾਣਾ ॥...**
**ਓੜਕੁ ਆਇਆ ਤਿਨ ਸਾਹਿਆ, ਵਣਜਾਰਿਆ ਮਿਤ੍ਰਾ**
**ਜਰੁ ਜਰਵਾਣਾ ਕੰਨਿ ॥**

*(ਸਿਰੀਰਾਗੁ, ਮਹਲਾ ੧, ਪਹਰੇ, ਪੰਨਾ ੭੬)*

[**ਪਦ ਅਰਥ : ਚਉਥੈ ਪਹਰੈ**—ਜ਼ਿੰਦਗੀ ਰੂਪੀ ਰਾਤ ਦਾ ਚੌਥਾ ਪਹਰ, 'ਭਾਵ' ਬੁਢੇਪਾ। **ਬਿਰਧਿ**—ਬੁੱਢਾ। **ਖੀਣੁ**—ਕਮਜ਼ੋਰ। **ਅੰਧੁ**—ਅੰਨ੍ਹਾਪਨ। **ਵੈਣ**—ਬੋਲ। **ਰਹੇ ਪਰਾਕਉ ਤਾਣਾ**—ਉੱਦਮ ਤੇ ਤਾਕਤ ਰਹਿ ਜਾਂਦੇ ਹਨ। **ਓੜਕੁ**—ਅਖੀਰਲਾ ਸਮਾਂ। **ਤਿਨ ਸਾਹਿਆ**—ਉਹਨਾਂ ਸੁਆਸਾਂ ਦਾ। **ਜਰੁ**—ਬੁਢੇਪਾ। **ਜਰਵਾਣਾ**—ਬਲੀ। **ਕੰਨਿ**—ਕੰਧੇ ਉਤੇ।

ਕੀ ਇਸਦਾ ਅਰਥ ਵੀ ਇਹੋ ਲਾਇਆ ਜਾਵੇ ਕਿ ਸਤਿਗੁਰੂ ਨਾਨਕ ਸਾਹਿਬ ਨੇ ਬੁਢੇਪੇ ਤੇ ਮੌਤ ਤੋਂ ਘਬਰਾ ਕੇ ਇਹ ਸ਼ਬਦ ਉਚਾਰਨ ਕੀਤਾ ਹੈ ? ਇਹ ਗੱਲ ਕੋਈ ਵੀ ਗੁਰੂ ਕਾ ਸਿੱਖ ਮੰਨਣ ਨੂੰ ਤਿਆਰ ਨਹੀਂ ਹੋ ਸਕਦਾ। ਸਿੱਟਾ ਇਹ ਹੈ ਕਿ ਇਹੋ ਜਿਹੇ ਵਿਚਾਰ ਦੇ ਕੇ ਭਗਤ ਜੀ ਦੇ ਬਾਰੇ ਜਾਣ ਬੁੱਝ ਕੇ ਭੁਲੇਖੇ ਪੈਦਾ ਕੀਤੇ ਗਏ ਹਨ। ਵਾਸਤਵ ਵਿਚ ਐਸੀ ਕੋਈ ਗੱਲ ਨਹੀਂ।

ਉਪਰੋਕਤ ਵਿਚਾਰ-ਚਰਚਾ ਤੋਂ ਇਹ ਸਿੱਟਾ ਨਿਕਲਦਾ ਹੈ ਕਿ ਜਿਸ ਭਗਤ ਭੀਖਨ ਜੀ ਦੀ ਬਾਣੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਹੈ ਉਹ ਨਾ ਤਾਂ ਸੂਫੀ ਸੀ ਤੇ ਨਾ ਹੀ ਇਸਲਾਮਿਕ ਵਿਦਵਾਨ। ਉਹ 'ਹਿੰਦੂ ਧਰਮ' ਨਾਲ ਸੰਬੰਧਿਤ ਸੀ ਕਿਉਂਕਿ ਉਸ ਲਈ 'ਭਗਤ' ਲਫਜ਼ ਵਰਤਿਆ ਗਿਆ ਹੈ। ਜੇ ਇਹ ਬਾਣੀ ਕਾਕੋਰੀ ਵਾਲੇ ਭੀਖਨ ਜੀ ਦੀ ਹੈ ਤਾਂ ਉਹ ਸੂਫੀ ਸੰਤ/ਇਸਲਾਮਿਕ ਵਿਦਵਾਨ ਨਹੀਂ ਹੋਵੇਗਾ। ਭਗਤ ਜੀ ਬਾਰੇ ਅਸਲੀਅਤ ਲੱਭਣ ਲਈ ਅਜੇ ਖੋਜ ਦੀ ਲੋੜ ਹੈ।

### *ਭਗਤ ਭੀਖਨ ਜੀ ਦੀ ਵਿਚਾਰਧਾਰਾ*

ਭਗਤ ਭੀਖਨ ਜੀ ਨੇ ਆਪਣੇ ਦੋ ਸ਼ਬਦਾਂ ਵਿਚ ਜਿਨ੍ਹਾਂ ਕੁਝ ਕੁ ਸਿਧਾਂਤਾਂ ਬਾਰੇ

ਵਿਚਾਰ ਪ੍ਰਗਟ ਕੀਤੇ ਹਨ, ਉਹ ਗੁਰੂ ਸਾਹਿਬਾਂ ਦੀ ਬਾਣੀ ਵਿਚਲੇ ਆਸ਼ੇ ਅਨੁਸਾਰ ਹੀ ਹਨ। ਆਪ ਦੀ ਬਾਣੀ ਦਾ ਮੁੱਖ ਵਿਸ਼ਾ ਪ੍ਰਭੂ ਦੀ ਭਗਤੀ ਅਥਵਾ ਨਾਮ ਸਿਮਰਨ ਦੀ ਮਹਾਨਤਾ ਹੈ। ਆਪ ਦੀ ਬਾਣੀ ਤੋਂ ਹੇਠ ਲਿਖੇ ਗੁਰਮਤਿ-ਵਿਚਾਰ ਉੱਘੜਦੇ ਹਨ :

(1) **ਜੁਆਨੀ—ਨਾਮ ਜਪਣ ਦਾ ਵੇਲਾ :** ਨਾਮ ਜਪਣ ਦਾ ਕੋਈ ਖਾਸ ਸਮਾਂ ਨਹੀਂ ਹੈ; ਜਦੋਂ ਵੀ ਮਨੁੱਖ ਨੂੰ ਸੋਝੀ ਹੋ ਜਾਵੇ, ਉਸ ਨੂੰ ਨਾਮ-ਸਿਮਰਨ ਦੇ ਆਹਰ ਵਿਚ ਲੱਗ ਜਾਣਾ ਚਾਹੀਦਾ ਹੈ ਪਰ ਆਮ ਸੰਸਾਰੀ ਜੀਵ ਕਹਿੰਦੇ ਹਨ ਕਿ ਬਚਪਨ ਤੇ ਜੁਆਨੀ ਤਾਂ ਖੇਡਣ, ਖਾਣ-ਪੀਣ ਤੇ ਹੰਢਾਉਣ ਦਾ ਸਮਾਂ ਹੁੰਦਾ ਹੈ। ਨਾਮ ਤਾਂ ਅਖੀਰਲੀ ਉਮਰੇ ਜਪਣਾ ਚਾਹੀਦਾ ਹੈ। ਐਸੇ ਮਨੁੱਖਾਂ ਨੂੰ ਭਗਤ ਜੀ ਉਪਦੇਸ਼ ਦਿੰਦੇ ਹਨ, ਬੁਢਾਪੇ ਵਿਚ ਸਰੀਰਕ ਕਮਜ਼ੋਰੀ ਕਾਰਨ ਨਾਮ ਜਪਣਾ ਔਖਾ ਹੋ ਜਾਂਦਾ ਹੈ। ਇਸੇ ਲਈ ਪ੍ਰਭੂ ਦੀ ਯਾਦ ਵਿਚ ਪਹਿਲੀ ਉਮਰ ਤੋਂ ਜੁੜਨ ਦਾ ਉਪਰਾਲਾ ਕਰਨਾ ਚਾਹੀਦਾ ਹੈ।

**ਨੈਨਹੁ ਨੀਰੁ ਬਹੈ ਤਨੁ ਖੀਨਾ, ਭਏ ਕੇਸ ਦੁਧਵਾਨੀ॥**
**ਰੂਧਾ ਕੰਠੁ ਸਬਦੁ ਨਹੀ ਉਚਰੈ, ਅਬ ਕਿਆ ਕਰਹਿ ਪਰਾਨੀ॥**

[ਪਦ ਅਰਥ : ਨੈਨਹੁ—ਅੱਖਾਂ ਵਿਚੋਂ। ਨੀਰੁ—ਪਾਣੀ। ਖੀਨਾ—ਕਮਜ਼ੋਰ। ਦੁਧਵਾਨੀ—ਦੁੱਧ ਵਰਗੇ ਚਿੱਟੇ। ਰੂਧਾ—ਰੁਕਿਆ ਹੋਇਆ। ਕੰਠੁ—ਗਲਾ। ਪਰਾਨੀ—ਹੇ ਜੀਵ।]

**ਮਾਥੈ ਪੀਰ ਸਰੀਰਿ ਜਲਨਿ ਹੈ, ਕਰਕ ਕਰੇਜੇ ਮਾਹੀ॥**
**ਐਸੀ ਬੇਦਨ ਉਪਜਿ ਖਰੀ ਭਈ, ਵਾ ਕਾ ਅਉਖਧੁ ਨਾਹੀ॥ ੨॥**

ਬਿਰਧ ਹੋਣ ਕਾਰਨ, ਸਰੀਰ ਵਿਚ ਪੀੜ ਟਿਕੀ ਰਹਿੰਦੀ ਹੈ, ਸਰੀਰ ਵਿਚ ਸੜਨ ਰਹਿੰਦੀ ਹੈ, ਕਲੇਜੇ ਵਿਚ ਦਰਦ ਉਠਦੀ ਹੈ। ਸਾਰੇ ਸਰੀਰ ਵਿਚ ਹੀ ਬੁਢੇਪੇ ਦਾ ਐਸਾ ਵੱਡਾ ਰੋਗ ਉਠ ਖਲੋਤਾ ਹੈ, ਜਿਸ ਦਾ ਕੋਈ ਇਲਾਜ ਹੀ ਨਹੀਂ ਹੈ (ਪਰ ਮਨੁੱਖ ਫਿਰ ਵੀ ਸਰੀਰ ਦੇ ਮੋਹ ਵਿਚ ਫਸਿਆ ਰਹਿੰਦਾ ਹੈ, ਤੇ ਨਾਮ ਨਹੀਂ ਸਿਮਰਦਾ)।

(2) **ਪ੍ਰਭੂ ਆਪਣੇ ਸੇਵਕਾਂ ਦਾ ਸਹਾਇਕ ਹੈ :** ਭਗਤ ਜੀ ਦੱਸਦੇ ਹਨ ਕਿ ਅਕਾਲ ਪੁਰਖ ਆਪਣੇ ਭਗਤਾਂ ਦੀ ਪੈਜ ਰੱਖਦਾ ਹੈ। ਭਗਤਾਂ ਨੂੰ ਆਪ ਵੈਦ ਬਣ ਕੇ ਸਰੀਰ ਦੇ ਮੋਹ ਤੋਂ ਬਚਾਉਂਦਾ ਹੈ। ਨਾਮ-ਸਿਮਰਨ ਦੀ ਦਵਾਈ ਦੇ ਕੇ ਭਗਤਾਂ ਨੂੰ ਮਾੜੀ ਹਾਲਤ ਵਿਚ ਪੈਣ ਨਹੀਂ ਦਿੰਦਾ, ਮਤ ਅਤੇ ਪਤ ਦਾ ਰਾਖਾ ਆਪ ਹੋ ਨਿਬੜਦਾ ਹੈ :

**ਰਾਮ ਰਾਇ ਹੋਹਿ ਬੈਦ ਬਨਵਾਰੀ॥**
**ਅਪਨੇ ਸੰਤਹ ਲੇਹੁ ਉਬਾਰੀ॥ ੧॥ ਰਹਾਉ॥**

[ਪਦ ਅਰਥ :—ਹੋਹਿ—ਜੇ ਤੂੰ ਹੋਵੇਂ। ਬਨਵਾਰੀ—ਪਰਮਾਤਮਾ।]

(3) **ਗੁਰੂ ਦੀ ਕਿਰਪਾ ਨਾਲ ਨਾਮ ਦੀ ਪ੍ਰਾਪਤੀ :** ਅਟੱਲ ਆਤਮਕ ਜੀਵਨ ਦੇਣ ਵਾਲਾ ਪ੍ਰਭੂ ਦਾ ਨਾਮ-ਜਲ ਹੀ ਮਨੁੱਖ ਦੇ ਰੋਗਾਂ ਦੀ ਦਵਾਈ ਹੈ, ਜੋ ਸਰੀਰਕ ਮੋਹ ਤੋਂ ਬਚਾਉਂਦੀ ਹੈ। ਇਹ ਅੰਮ੍ਰਿਤ-ਨਾਮ ਗੁਰੂ ਦੀ ਕਿਰਪਾ ਦੇ ਨਾਲ ਮਿਲਦਾ ਹੈ :

ਹਰਿ ਕਾ ਨਾਮੁ ਅੰਮ੍ਰਿਤ ਜਲੁ ਨਿਰਮਲੁ
ਇਹੁ ਅਉਖਧੁ ਜਗਿ ਸਾਰਾ॥
ਗੁਰ ਪਰਸਾਦਿ ਕਹੈ ਜਨੁ ਭੀਖਨੁ
ਪਾਵਉ ਮੋਖ ਦੁਆਰਾ॥ ੩॥

[ਪਦ ਅਰਥ : ਜਗਿ—ਜਗਤ ਵਿਚ। ਸਾਰਾ—ਸ੍ਰੇਸ਼ਟ। ਗੁਰ ਪਰਸਾਦਿ—ਗੁਰੂ ਦੀ ਕਿਰਪਾ ਨਾਲ। ਪਾਵਉਂ—ਮੈਂ ਪ੍ਰਾਪਤ ਕਰਦਾ ਹਾਂ। ਮੋਖ—ਮੁਕਤੀ। ਮੋਖ ਦੁਆਰਾ—ਮੁਕਤੀ ਦਾ ਰਸਤਾ, ਉਹ ਤਰੀਕਾ ਜਿਸ ਨਾਲ ਸਰੀਰਕ ਮੋਹ (ਤੇ ਹੋਰ ਸਭ ਵਿਕਾਰਾਂ) ਤੋਂ ਛੁਟਕਾਰਾ ਹੋ ਜਾਵੇ।]

**(4) ਨਾਮ ਦੀ ਖੁਸ਼ਬੋ ਛੁਪਾਈ ਨਹੀਂ ਜਾ ਸਕਦੀ :** ਪ੍ਰਭੂ ਨਾਮ ਇਕ ਅਜਿਹਾ ਵੱਡਮੁੱਲਾ ਪਦਾਰਥ ਹੈ, ਜੋ ਭਾਗਾਂ ਨਾਲ ਮਿਲਦਾ ਹੈ। ਇਸ ਨੂੰ ਜੇ ਅਨੇਕ ਜਤਨ ਕਰਕੇ ਵੀ ਹਿਰਦੇ ਵਿਚ ਗੁਪਤ ਰਖੀਏ, ਇਹ (ਭਗਤ ਦੇ ਜੀਵਨ ਵਿਚ ਆਈ ਤਬਦੀਲੀ ਕਾਰਨ) ਪ੍ਰਗਟ ਹੋ ਜਾਂਦਾ ਹੈ :

**ਐਸਾ ਨਾਮੁ ਰਤਨੁ ਨਿਰਮੋਲਕੁ, ਪੁੰਨਿ ਪਦਾਰਥੁ ਪਾਇਆ॥**
**ਅਨਿਕ ਜਤਨ ਕਰਿ ਹਿਰਦੈ ਰਾਖਿਆ, ਰਤਨੁ ਨ ਛਪੈ ਛਪਾਇਆ॥**
*(ਪੰਨਾ ੬੫੯)*

(**ਪੁੰਨਿ**—ਭਾਗਾਂ ਨਾਲ।)

**(5) ਪ੍ਰਭੂ ਦੇ ਨਾਮ ਦਾ ਸੁਆਦ :** ਜਿਹੜੇ ਮਨੁੱਖ ਨਾਮ ਸਿਮਰਦੇ ਹਨ, ਉਹ ਨਾਮ ਰਸ ਨਾਲ ਖੀਵੇ ਹੋਏ ਰਹਿੰਦੇ ਹਨ। ਜਿਵੇਂ ਗੁੰਗਾ ਮਠਿਆਈ ਖਾ ਕੇ ਪ੍ਰਸੰਨ ਤਾਂ ਹੁੰਦਾ ਹੈ ਪਰ ਮਠਿਆਈ ਦਾ ਸੁਆਦ ਨਹੀਂ ਦੱਸ ਸਕਦਾ, ਤਿਵੇਂ ਹੀ ਭਗਤ-ਜਨ ਨਾਮ-ਰਸ ਦਾ ਸੁਆਦ ਨਹੀਂ ਦੱਸ ਸਕਦੇ :

**ਹਰਿ ਗੁਨ ਕਹਤੇ ਕਹਨੁ ਨ ਜਾਈ॥**
**ਜੈਸੇ ਗੂੰਗੇ ਕੀ ਮਿਠਿਆਈ॥ ੧॥ ਰਹਾਉ॥**

**(6) ਨਾਮ ਜਪਣ ਨਾਲ ਆਤਮਕ ਸੁਖ ਦੀ ਪ੍ਰਾਪਤੀ :** ਭਗਤ ਭੀਖਨ ਜੀ ਅਨੁਸਾਰ ਪਰਮਾਤਮਾ ਦਾ ਨਾਮ ਜਪਦਿਆਂ ਅਜਿਹੇ ਸੁਖ ਜੀਭ ਨੂੰ, ਕੰਨਾਂ ਅਤੇ ਮਨ ਨੂੰ ਮਿਲਦੇ ਹਨ ਕਿ ਸਾਰੇ ਪਾਸੇ ਜੀਵ ਨੂੰ ਸੁਖ ਹੀ ਸੁਖ; ਭਾਵ, ਪਰਮਾਤਮਾ ਜਾਂ ਉਸਦੀ ਵਡਿਆਈ ਹੀ ਨਜ਼ਰ ਪੈਂਦੀ ਹੈ। ਮਨ ਭਟਕਣ ਤੋਂ ਹਟ ਕੇ ਟਿਕਾਅ ਵਿਚ ਆ ਜਾਂਦਾ ਹੈ :

**ਰਸਨਾ ਰਮਤ ਸੁਨਤ ਸੁਖੁ ਸ੍ਰਵਨਾ ਚਿਤ ਚੇਤੇ ਸੁਖੁ ਹੋਈ॥**
**ਕਹੁ ਭੀਖਨ ਦੁਇ ਨੈਨ ਸੰਤੋਖੇ, ਜਹ ਦੇਖਾਂ ਤਹ ਸੋਈ॥**

[**ਪਦ ਅਰਥ :** ਰਸਨਾ—ਜੀਭ। ਰਮਤ—ਜਪਦਿਆਂ। ਸ੍ਰਵਨਾ—ਕੰਨਾਂ ਨੂੰ। **ਚੇਤੇ**—ਯਾਦ ਕਰਦਿਆਂ। **ਸੰਤੋਖੇ**—ਸ਼ਾਂਤ ਹੋ ਗਏ। **ਦੇਖਾ**—ਮੈਂ ਵੇਖਦਾ ਹਾਂ। ਤਹ—ਉਧਰ ਹੀ।]



# ਭਗਤ ਸੂਰਦਾਸ ਜੀ

ਭਗਤ ਸੂਰਦਾਸ ਜੀ ਦੀ ਇਕ ਤੁਕ ਸ਼ਬਦ ਰੂਪ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਪੰਨਾ 1253 'ਤੇ ਦਰਜ ਹੈ। ਇਸ ਇਕ ਤੁੱਕ ਦਾ ਦਰਜ ਹੋਣਾ ਇਸ ਗੱਲ ਦਾ ਪ੍ਰਮਾਣ ਹੈ ਕਿ ਆਪ ਜੀ ਉੱਚੀ ਅਧਿਆਤਮਿਕ ਅਵਸਥਾ ਨੂੰ ਪਹੁੰਚੇ ਹੋਏ ਸੀ।

ਇਤਿਹਾਸ ਵਿਚ ਦੋ ਸੂਰਦਾਸਾਂ ਦਾ ਜ਼ਿਕਰ ਆਉਂਦਾ ਹੈ। ਇਸ ਲਈ ਆਪ ਜੀ ਬਾਰੇ ਵੱਖ-ਵੱਖ ਮੱਤ ਹਨ।

ਭਾਈ ਕਾਨ੍ਹ ਸਿੰਘ ਨਾਭਾ ਅਨੁਸਾਰ ਸੂਰਦਾਸ ਦਾ ਪਹਿਲਾ ਨਾਮ ਮਦਨ ਮੋਹਨ ਸੀ ਜੋ ਬ੍ਰਾਹਮਣ ਜਾਤ ਦਾ ਸੀ। ਇਹ ਸੰਮਤ 1586 (ਸੰਨ 1529 ਈ:) ਵਿਚ ਪੈਦਾ ਹੋਇਆ ਅਤੇ ਸੰਸਕ੍ਰਿਤ, ਹਿੰਦੀ ਅਤੇ ਫ਼ਾਰਸੀ ਦਾ ਵਿਦਵਾਨ ਸੀ। ਪਹਿਲਾਂ ਇਹ ਅਕਬਰ ਦਾ ਅਹਿਲਕਾਰ ਅਵਧ ਦੇ ਇਲਾਕੇ ਸੰਦੀਲਾ ਦਾ ਹਾਕਮ ਸੀ ਪਰ ਅੰਤ ਨੂੰ ਵੈਰਾਗ ਦੀ ਦਸ਼ਾ ਵਿਚ ਸਭ ਤਿਆਗ ਕੇ ਕਰਤਾਰ ਦੇ ਸਿਮਰਨ ਵਿਚ ਬਿਤਾਇਆ। ਸੂਰਦਾਸ ਦੀ ਸਮਾਧੀ ਕਾਂਸ਼ੀ ਪਾਸ ਹੈ। ਇਸ ਦੀ ਬਾਣੀ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਹੈ।[1]

ਪ੍ਰੋ: ਪਿਆਰਾ ਸਿੰਘ ਪਦਮ ਅਨੁਸਾਰ ਕ੍ਰਿਸ਼ਨ ਭਗਤ ਸੂਰਦਾਸ (1475-1585 ਈ:) ਹਿੰਦੀ ਸਾਹਿਤ ਵਿਚ ਸੂਰਜ ਵਾਂਗ ਰੌਸ਼ਨ ਹੈ। ਇਸ ਪ੍ਰੇਮੀ ਕਵੀ ਨੇ ਸ੍ਰੀ ਕ੍ਰਿਸ਼ਨ ਦੀ ਬਾਲ ਲੀਲਾ ਨੂੰ ਸੂਰ-ਸਾਗਰ ਵਿਚ ਬਹੁਤ ਹੀ ਸੁੰਦਰ ਪਦਿਆਂ ਵਿਚ ਲਿਖਿਆ ਹੈ।[2]

ਸੂਰਦਾਸ ਜੀ ਪੁਰਾਣੇ ਪੰਜਾਬ (ਅੱਜਕੱਲ੍ਹ ਹਰਿਆਣਾ) ਦੇ ਨਗਰ ਸੀਹੀ ਅਤੇ ਤਹਿਸੀਲ ਬੱਲਭਗੜ੍ਹ, ਜ਼ਿਲ੍ਹਾ ਗੁੜਗਾਉਂ ਦੇ ਜੰਮਪਲ ਸਨ। ਪਿੰਡ ਵਾਸੀ ਆਪ ਜੀ ਦੀ ਯਾਦ ਸਾਲ ਦੇ ਸਾਲ ਮਨਾਉਂਦੇ ਆ ਰਹੇ ਹਨ। ਆਪ ਜੀ ਦਾ ਪ੍ਰਸਿੱਧ ਗ੍ਰੰਥ 'ਸੂਰ ਸਾਗਰ' ਹੈ। ਜਿਸ ਦੇ ਮਨੋਹਰ ਗੀਤ ਕ੍ਰਿਸ਼ਨ ਭਗਤ ਮੰਡਲੀਆਂ ਆਮ ਗਾਉਂਦੀਆਂ ਹਨ। ਇਸ ਦੇ ਗ੍ਰੰਥ 'ਸੂਰ ਸਾਗਰ' ਦਾ ਗੁਰਮੁਖੀ ਲਿਪੀਅੰਤਰਣ ਪਹਿਲੀ ਵਾਰ ਸ੍ਰੀ ਦਸਮੇਸ਼ ਜੀ ਨੇ 1753 (ਸੰਨ 1696 ਈ:) ਨੂੰ ਅਨੰਦਪੁਰ ਵਿਖੇ ਕਰਵਾਇਆ ਸੀ। ਇਸ ਦਾ ਮੂਲ ਖਰੜਾ ਸਿੱਖ ਰੈਫਰੈਂਸ ਲਾਇਬ੍ਰੇਰੀ ਵਿਚ ਮੌਜੂਦ ਸੀ। ਇਸ ਦੇ ਇਕ ਪੱਤਰੇ ਦੀ ਫੋਟੋ-ਕਾਪੀ ਕਿਤਾਬ 'ਦਰਬਾਰੀ ਰਤਨ' ਵਿਚ ਛਪੀ ਹੋਈ ਹੈ।[3]

ਗਿਆਨੀ ਪ੍ਰਤਾਪ ਸਿੰਘ ਅਤੇ ਮਾਸਟਰ ਮਹਿਤਾਬ ਸਿੰਘ, ਸੂਰਦਾਸ ਨੂੰ ਮਦਨ ਮੋਹਨ ਨਾਮ ਤੇ ਹੀ ਸਹਿਮਤੀ ਦਿੰਦੇ ਹਨ।

---

1. ਮਹਾਨ ਕੋਸ਼, ਪੰਨਾ 225
2. ਗੁਰੂ ਗ੍ਰੰਥ ਸੰਕੇਤ ਕੋਸ਼, ਪੰਨਾ 83
3. ਸੇ ਭਗਤ ਸਤਿਗੁਰ ਮਨਿ ਭਾਏ, (ਪੰਨਾ 147)

ਉਪਰੋਕਤ ਚਰਚਾ ਦੇ ਨਿਰਣੇ ਲਈ ਭਗਤ ਸੂਰਦਾਸ ਜੀ ਦੇ ਸ਼ਬਦ ਅਤੇ ਹੋਰ ਵਿਦਵਾਨਾਂ ਦੇ ਵਿਚਾਰਾਂ ਨੂੰ ਵੇਖ ਕੇ ਇਸ ਦਾ ਸਹੀ ਨਤੀਜਾ ਲਿਆ ਜਾ ਸਕਦਾ ਹੈ।

**ਛਾਡਿ ਮਨ ਹਰਿ ਬਿਮੁਖਨ ਕੋ ਸੰਗੁ ॥** *(ਪੰਨਾ ੧੨੫੩)*

ਇਸ ਤੁਕ (ਸ਼ਬਦ) ਵਿਚ ਭਗਤ ਜੀ ਆਪਣੇ ਮਨ ਨੂੰ ਬੇ-ਮੁਖਾਂ ਦਾ ਸੰਗ ਛੱਡਣ ਲਈ ਆਖ ਰਹੇ ਹਨ। ਇਸ ਤੋਂ ਅਗਲਾ ਸ਼ਬਦ ਗੁਰੂ ਅਰਜਨ ਦੇਵ ਜੀ ਦਾ ਸੂਰਦਾਸ ਪ੍ਰਥਾਇ ਹੀ ਉਚਾਰਨ ਕੀਤਾ ਹੋਇਆ ਹੈ :

**ਸਾਰੰਗ ਮਹਲਾ ੫ ਸੂਰਦਾਸ ॥**
**ੴ ਸਤਿਗੁਰ ਪ੍ਰਸਾਦਿ ॥**
**ਹਰਿ ਕੇ ਸੰਗ ਬਸੇ ਹਰਿ ਲੋਕ ॥**
**ਤਨੁ ਮਨੁ ਅਰਪਿ ਸਰਬਸੁ ਸਭੁ ਅਰਪਿਓ**
**ਅਨਦ ਸਹਜ ਧੁਨਿ ਝੋਕ ॥ ੧ ॥ ਰਹਾਉ ॥**
**ਦਰਸਨੁ ਪੇਖਿ ਭਏ ਨਿਰਬਿਖਈ, ਪਾਏ ਹੈ ਸਗਲੇ ਥੋਕ ॥**
**ਆਨ ਬਸਤੁ ਸਿਉ ਕਾਜੁ ਨ ਕਛੂਐ, ਸੁੰਦਰ ਬਦਨ ਅਲੋਕ ॥ ੧ ॥**
**ਸਿਆਮ ਸੁੰਦਰ ਤਜਿ ਆਨ ਜੁ ਚਾਹਤ**
**ਜਿਉ ਕੁਸਟੀ ਤਨਿ ਜੋਕ ॥**
**ਸੂਰਦਾਸ ਮਨੁ ਪ੍ਰਭਿ ਹਥਿ ਲੀਨੋ, ਦੀਨੋ ਇਹੁ ਪਰਲੋਕ ॥ ੨ ॥**

*(ਪੰਨਾ ੧੨੫੩)*

[**ਪਦ ਅਰਥ : ਹਰਿ ਲੋਕ**—ਪਰਮਾਤਮਾ ਦੀ ਬੰਦਗੀ ਕਰਨ ਵਾਲੇ ਬੰਦੇ। **ਅਰਪਿ**—ਭੇਟ ਕਰਕੇ। **ਸਰਬਸੁ**—ਸਭ ਕੁਝ। **ਸਹਜ**—ਅਡੋਲਤਾ। **ਧੁਨਿ**—ਸੁਰ। **ਝੋਕ**—ਹੁਲਾਰਾ, ਝੂਟਾ। ੧। ਰਹਾਉ।

**ਨਿਰਬਿਖਈ**—ਵਿਸ਼ਿਆਂ ਤੋਂ ਰਹਿਤ। **ਥੋਕ**—ਪਦਾਰਥ। **ਆਨ**—ਹੋਰ। **ਕਾਜੁ**—ਗਰਜ਼। **ਬਦਨ**—ਮੂੰਹ। **ਅਲੋਕ**—ਵੇਖ ਕੇ। ੧।

**ਸਿਆਮ**—ਸਾਂਵਲੇ ਰੰਗ ਵਾਲਾ। **ਤਜਿ**—ਛੱਡ ਕੇ। **ਕੁਸਟੀ ਤਨਿ**—ਕੋਹੜੀ ਦੇ ਸਰੀਰ ਉੱਤੇ। **ਪ੍ਰਭਿ**—ਪ੍ਰਭੂ ਨੇ। **ਹਥਿ**—ਹੱਥ ਵਿਚ। **ਇਹੁ**—ਇਸ ਲੋਕ ਦੇ ਸੁਖ। ੨।]

**ਅਰਥ** : (ਹੇ ਸੂਰਦਾਸ!) ਪਰਮਾਤਮਾ ਦੀ ਬੰਦਗੀ ਕਰਨ ਵਾਲੇ ਬੰਦੇ ਸਦਾ ਪਰਮਾਤਮਾ ਦੇ ਨਾਲ ਵੱਸਦੇ ਹਨ (ਇਸ ਤਰ੍ਹਾਂ ਸਹਿਜ ਸੁਭਾਇ ਬੇ-ਮੁਖਾਂ ਨਾਲੋਂ ਉਹਨਾਂ ਦਾ ਸਾਥ ਛੁੱਟ ਜਾਂਦਾ ਹੈ)। ਉਹ ਆਪਣਾ ਤਨ, ਮਨ, ਆਪਣਾ ਸਭ ਕੁਝ (ਇਸ ਪਿਆਰ ਤੋਂ ਸਦਕੇ) ਕਰ ਦਿੰਦੇ ਹਨ। ਉਹਨਾਂ ਨੂੰ ਅਨੰਦ ਦੇ ਹੁਲਾਰੇ ਆਉਂਦੇ ਹਨ; ਸਹਿਜ ਅਵਸਥਾ ਦੀ ਤਾਰ (ਉਹਨਾਂ ਅੰਦਰ) ਬੱਝ ਜਾਂਦੀ ਹੈ। ੧। ਰਹਾਉ।

(ਹੇ ਸੂਰਦਾਸ! ਭਗਤੀ ਕਰਨ ਵਾਲੇ ਬੰਦੇ) ਪ੍ਰਭੂ ਦੇ ਦੀਦਾਰ ਕਰ ਕੇ ਵਿਸ਼ੇ ਵਿਕਾਰਾਂ

ਤੋਂ ਬਚ ਜਾਂਦੇ ਹਨ, ਉਹਨਾਂ ਨੂੰ ਸਾਰੇ ਪਦਾਰਥ ਮਿਲ ਜਾਂਦੇ ਹਨ (ਭਾਵ, ਉਹਨਾਂ ਦੀਆਂ ਵਾਸ਼ਨਾਵਾਂ ਮੁੱਕ ਜਾਂਦੀਆਂ ਹਨ)। ਪ੍ਰਭੂ ਦੇ ਸੋਹਣੇ ਮੁੱਖ ਦਾ ਦੀਦਾਰ ਕਰ ਕੇ ਉਹਨਾਂ ਨੂੰ ਦੁਨੀਆਂ ਦੀ ਕਿਸੇ ਹੋਰ ਸ਼ੈ ਦੀ ਕੋਈ ਗਰਜ਼ ਨਹੀਂ ਰਹਿ ਜਾਂਦੀ। ੧।

(ਹੇ ਸੂਰਦਾਸ!) ਜੋ ਮਨੁੱਖ ਸੋਹਣੇ ਸਾਂਵਲੇ ਸੱਜਣ (ਪ੍ਰਭੂ) ਨੂੰ ਵਿਸਾਰ ਕੇ ਹੋਰ-ਹੋਰ ਪਦਾਰਥਾਂ ਦੀ ਲਾਲਸਾ ਕਰਦੇ ਹਨ, ਉਹ ਉਸ ਜੋਕ ਵਾਂਗ ਹਨ, ਜੋ ਕਿਸੇ ਕੋਹੜੀ ਦੇ ਸਰੀਰ ਤੇ (ਲੱਗ ਕੇ ਗੰਦ ਹੀ ਚੂਸਦੀ ਹੈ), ਪਰ ਹੇ ਸੂਰਦਾਸ! ਜਿਨ੍ਹਾਂ ਦਾ ਮਨ ਪ੍ਰਭੂ ਨੇ ਆਪ ਆਪਣੇ ਹੱਥ ਵਿਚ ਲੈ ਲਿਆ ਹੈ, ਉਹਨਾਂ ਨੂੰ ਉਸ ਨੇ ਇਹ ਲੋਕ ਤੇ ਪਰਲੋਕ ਦੋਵੇਂ ਬਖ਼ਸ਼ੇ ਹਨ (ਭਾਵ ਉਹ ਲੋਕ-ਪਰਲੋਕ ਦੋਹੀਂ ਥਾਈਂ ਅਨੰਦ ਵਿਚ ਰਹਿੰਦੇ ਹਨ। ੨। ੧। ੮।

ਭਾਈ ਬੰਨੋ ਵਾਲੀ ਬੀੜ ਵਿਚ ਸੂਰਦਾਸ ਦਾ ਜੋ ਸ਼ਬਦ ਵਧਾਇਆ ਗਿਆ ਹੈ। ਉਹ ਇਸ ਤਰ੍ਹਾਂ ਹੈ :

ਛਾਡਿ ਮਨ ਹਰਿ ਬਿਮੁਖਨ ਕੋ ਸੰਗੁ॥
ਕਹਾ ਭਯੋ ਪੈ ਪਾਨ ਪਿਆਇ, ਬਿਖੁ ਨਹੀ ਤਜਤੁ ਭੁਯੰਗ॥ ਰਹਾਉ॥
ਕਾਗਾਂ ਕਾ ਕਪੂਰ ਚੁਗਾਏ, ਸ੍ਵਾਨ ਨ੍ਹਾਇ ਗੰਗ॥
ਖਰ ਕੋ ਕਹਾ ਅਗਰ ਕੋ ਲੇਪਨੁ, ਮਰਕਟ ਭੂਖਨ ਅੰਗ॥ ੧॥
ਪਾਹਨ ਪਤਿਤ ਬਾਨ ਬੇਧੇ, ਰੀਤੇ ਹੋਏ ਨਿਖੰਗ॥
ਸੂਰਦਾਸ ਕੀ ਕਾਲੀ ਕਮਰੀ, ਚੜਤ ਨ ਦੂਜਾ ਰੰਗ॥ ੨॥

ਭਾਈ ਬੰਨੋ ਦੀ ਬੀੜ ਤੋਂ ਉਤਾਰਾ ਕੀਤੀਆਂ ਹੋਈਆਂ ਕੁਝ ਬੀੜਾਂ ਵਿਚ ਇਹ ਸ਼ਬਦ ਇਸੇ ਤਰ੍ਹਾਂ (ਪੂਰਾ) ਹੈ।

ਕ੍ਰਿਸ਼ਨ-ਭਗਤ ਸੂਰਦਾਸ ਜੀ ਦੀ ਪ੍ਰਸਿੱਧ ਕ੍ਰਿਤ 'ਸੂਰ ਸਾਗਰ' ਵਿਚ ਇਹ ਪਦਾ ਇਸ ਤਰ੍ਹਾਂ ਹੈ।

ਤਜੌ ਮਨ ਹਰਿ ਬਿਮੁਖਨ ਕੋ ਸੰਗ।
ਜਿਨ ਕੈ ਸੰਗ ਕੁਮਤਿ ਉਪਜਤਿ ਹੈ, ਪਰਤ ਭਜਨ ਮੇ ਭੰਗ।
ਕਹਾ ਹੋਤਿ ਪੈ ਪਾਨ ਕਰਾਏ, ਵਿਸ਼ ਨਹਿ ਤਜਤ ਭੁਯੰਗ।
ਕਾਗਹਿੰ ਕਹਾ ਕਪੂਰ ਚੁਗਾਏ, ਸ੍ਵਾਨ ਨਹਵਾਏ ਗੰਗ।
ਖਰ ਕੋ ਕਹਾ ਅਰਗਜਾ ਲੇਪਨ, ਮਰਕਟ ਭੂਸ਼ਨ-ਅੰਗ।
ਗਜ ਕੋ, ਕਹਾ ਸਰਿਤ ਨਹਵਾਏ, ਬਹੁਰਿ ਧਰੇ ਵਹ ਢੰਗ।
ਪਾਹਨ ਪਤਤਿ ਬਾਨ ਨਹਿ ਬੇਧਤ, ਰੀਤੋ ਕਰਤ ਨਿਸੰਗ।
ਸੂਰਦਾਸ ਕਾਰੀ ਕਾਮਰਿ ਪੈ, ਚਢਤ ਨ ਦੂਜੌ ਰੰਗ॥ ੮੮॥

ਉਪਰੋਕਤ ਪਦੇ ਨੂੰ "ਸੂਰ ਸਾਗਰ" ਵਿਚ ਵੇਖ ਕੇ ਕੁਝ ਵਿਦਵਾਨ ਇਹ ਮੰਨਦੇ ਹਨ ਕਿ ਇਕ ਕ੍ਰਿਸ਼ਨ-ਭਗਤ ਸੂਰਦਾਸ ਦਾ ਹੈ।

ਪਰ ਗਿਆਨੀ ਗੁਰਦਿੱਤ ਸਿੰਘ ਜੀ ਨੇ ਇਸਦੇ ਉਲਟ ਵਿਚਾਰ ਪ੍ਰਗਟ ਕੀਤੇ ਹਨ। ਉਨ੍ਹਾਂ ਨੇ 'ਹਿੰਦੀ ਸਾਹਿਤ ਕਾ ਇਤਿਹਾਸ' ਦੇ ਪੰਨਾ 167 ਉਤੇ ਪ੍ਰਗਟਾਏ ਅਚਾਰਯ ਰਾਮ ਚੰਦਰ ਸ਼ੁਕਲ ਦੇ ਵਿਚਾਰਾਂ ਦਾ ਹਵਾਲਾ ਦੇ ਕੇ, ਇਸ ਪਦੇ ਨੂੰ ਮਦਨ ਮੋਹਨ ਸੂਰਦਾਸ ਦੀ ਰਚਨਾ ਮੰਨਿਆ ਹੈ। ਆਪ ਲਿਖਦੇ ਹਨ : "ਮਦਨ ਮੋਹਨ ਸੂਰਦਾਸ ਜੀ ਦੇ ਪਦਿਆਂ ਬਾਰੇ ਰਾਮ ਚੰਦਰ ਸ਼ੁਕਲ ਨੇ ਦੱਸਿਆ ਹੈ ਕਿ ਉਹ ਪਦੇ 'ਸੂਰ ਸਾਗਰ' ਵਿਚ ਲਿਖੇ ਗਏ ਸਨ।" ਇਸ ਦੇ ਨਾਲ ਹੀ ਗਿਆਨੀ ਜੀ ਲਿਖਦੇ ਹਨ, "ਅਸ਼ਟ ਛਾਪ" ਦੇ ਸੰਪਾਦਕ ਦੀਨ ਦਿਆਲ ਗੁਪਤਾ ਨੇ ਵੀ ਸਫ਼ਾ 265 ਉੱਤੇ ਸੂਰਦਾਸ ਦੇ ਪਦਿਆਂ ਵਿਚ ਉਸਦੇ ਜੀਉਂਦੇ-ਜੀਅ ਹੋਣ ਸਮੇਂ ਹੀ ਹੋਰਨਾਂ ਦੇ ਪਦਿਆਂ ਦੇ ਮਿਲ ਜਾਣ ਦੀ ਚਰਚਾ ਕੀਤੀ ਹੈ। ਜੇ ਇਹ ਪਦਾ 'ਸੂਰ ਸਾਗਰ' ਵਿਚ ਹੋਵੇ ਤਦ ਵੀ ਇਸ ਨੂੰ ਉਨ੍ਹਾਂ ਪਦਿਆਂ ਵਿਚ ਹੀ ਸਮਝਿਆ ਜਾ ਸਕਦਾ ਹੈ ਜੋ ਮਦਨ ਮੋਹਨ ਸੂਰਦਾਸ ਦੇ 'ਸੂਰ ਸਾਗਰ' ਵਿਚ ਲਿਖੇ ਗਏ ਹਨ।

ਆਪਣੀ ਗੱਲ ਤੇ ਵਧੇਰੇ ਜ਼ੋਰ ਦਿੰਦਿਆਂ ਗਿਆਨੀ ਗੁਰਦਿੱਤ ਸਿੰਘ ਲਿਖਦੇ ਹਨ—"ਕਿਸੇ ਵੀ ਰੂਪ ਵਿਚ ਇਹ ਤੁਕ ਸੂਰਦਾਸ (ਕ੍ਰਿਸ਼ਨ ਭਗਤ) ਦੀ ਨਹੀਂ ਕਿਉਂਕਿ ਇਸ ਵਿਚ ਕ੍ਰਿਸ਼ਨ-ਭਗਤੀ ਦਾ ਕੋਈ ਭਾਵ ਨਹੀਂ। ਇਹ ਸ਼ਬਦ ਉਸ ਸੂਰਦਾਸ ਦਾ ਨਹੀਂ ਹੋ ਸਕਦਾ ਕਿਉਂਕਿ ਉਨ੍ਹਾਂ ਦੇ ਜੀਵਨ ਵਿਚ ਕ੍ਰਿਸ਼ਨ-ਭਗਤੀ ਤੋਂ ਉੱਪਰ ਉੱਠਣ ਦਾ ਹੋਰ ਪ੍ਰਮਾਣ ਨਹੀਂ। ਸੂਰਦਾਸ ਕ੍ਰਿਸ਼ਨ-ਭਗਤ ਸਨ, ਅੰਤ ਤੱਕ ਕ੍ਰਿਸ਼ਨ-ਭਗਤ ਹੀ ਰਹੇ (ਜਦੋਂ ਕਿ) ਮਦਨ ਮੋਹਨ ਜੀ ਦਾ ਜੀਵਨ ਪਲਟਿਆ ਹੋਇਆ ਸੀ। ਉਸਨੇ ਕ੍ਰਿਸ਼ਨ-ਭਗਤੀ ਦੀ ਥਾਂ ਹਰੀ ਦੇ ਸੰਗ ਬਸਣ ਵਾਲੇ ਲੋਕਾਂ ਦੀ ਸੰਗਤ ਮਾਣੀ, ਉਸ ਦੇ ਲਾਭ ਦੱਸੇ।"[4]

ਇਹ ਵੀ ਕਿਹਾ ਜਾਂਦਾ ਹੈ ਕਿ ਸੂਰਦਾਸ ਜੀ ਅਸ਼ਟ ਛਾਪ ਵਾਲੇ ਅੱਠ ਕਵੀਆਂ[5] ਵਿਚੋਂ ਹੋਏ ਹਨ ਜਿਨ੍ਹਾਂ ਵਿਚ ਪਰਮਾਨੰਦ ਦਾਸ ਦੇ ਹੋਣ ਬਾਰੇ ਵੀ ਸੰਭਾਵਨਾ ਪ੍ਰਗਟ ਕੀਤੀ ਜਾਂਦੀ ਹੈ।

ਵੱਖ-ਵੱਖ ਵਿਦਵਾਨਾਂ ਦੇ ਵਿਚਾਰ ਜਾਣਨ ਮਗਰੋਂ ਇਹ ਨਿਰਣਾ ਕਰਨਾ ਹੋਰ ਔਖਾ ਹੋ ਜਾਂਦਾ ਹੈ ਕਿ ਗੁਰੂ ਗ੍ਰੰਥ ਸਾਹਿਬ ਵਿਚ ਆਈ ਤੁਕ ਕਿਸ 'ਸੂਰਦਾਸ' ਦੀ ਹੈ—ਕ੍ਰਿਸ਼ਨ-ਭਗਤ ਸੂਰਦਾਸ ਜਾਂ ਮਦਨ ਮੋਹਨ ਸੂਰਦਾਸ ਦੀ?

ਅਜਿਹੇ ਮਸਲਿਆਂ ਦੇ ਹੱਲ ਬਾਰੇ ਕੌਮੀ ਤੌਰ ਤੇ ਠੋਸ ਯਤਨ ਕਰਨ ਦੀ ਲੋੜ ਹੈ। ਬਦਕਿਸਮਤੀ ਇਹ ਹੈ ਕਿ ਕੌਮ ਦੇ ਆਗੂ ਅਜਿਹੇ ਮਸਲਿਆਂ ਵੱਲ ਧਿਆਨ ਦੇਣ ਦੀ ਥਾਂ ਤੇ ਸਿਆਸੀ ਪਦ-ਪਦਵੀਆਂ ਹਾਸਲ ਕਰਨ ਦੀ ਦੌੜ ਵਿਚ ਆਪਣੀ ਸ਼ਕਤੀ ਜ਼ਾਇਆ ਕਰ ਰਹੇ ਹਨ।

---

4. ਇਤਿਹਾਸ ਗੁਰੂ ਗ੍ਰੰਥ ਸਾਹਿਬ (ਭਗਤ ਬਾਣੀ ਭਾਗ, ਪੰਨਾ 329)

5. ਗਿਆਨੀ ਪ੍ਰਤਾਪ ਸਿੰਘ, ਭਗਤ ਦਰਸ਼ਨ, ਪੰਨਾ 134

ਭਗਤ ਸੂਰਦਾਸ ਜੀ ਆਪਣੀ ਤੁਕ 'ਛਾਡਿ ਮਨ ਹਰਿ ਬਿਮੁਖਨ ਕੋ ਸੰਗੁ' ਵਿਚ ਅਕਾਲ ਪੁਰਖ ਦੀ ਗੱਲ 'ਹਰਿ' ਰੂਪ ਵਿਚ ਕਰ ਰਹੇ ਹਨ ਨਾ ਕਿ ਆਪ ਜੀ ਕ੍ਰਿਸ਼ਨ-ਭਗਤੀ ਦੀ ਗੱਲ ਕਰ ਰਹੇ ਹਨ। ਆਪ ਜੀ ਦੇ ਸ਼ਬਦ ਤੋਂ ਬਾਅਦ ਗੁਰੂ ਅਰਜਨ ਦੇਵ ਜੀ ਦਾ ਸ਼ਬਦ ਹੈ ਜਿਸ ਵਿਚ ਸ਼ਬਦ **'ਸਿਆਮ ਸੁੰਦਰ'** ਆਇਆ ਹੈ। ਇਹ ਗੁਰੂ ਸਾਹਿਬ ਨੇ ਅਕਾਲ ਪੁਰਖ ਲਈ ਵਰਤਿਆ ਹੈ। ਇਥੇ ਇਹ ਗੱਲ ਸਪੱਸ਼ਟ ਕਰਨੀ ਬਣਦੀ ਹੈ ਕਿ ਗੁਰਮਤਿ ਵਿਚ ਇਕ ਅਕਾਲ ਪੁਰਖ ਤੋਂ ਇਲਾਵਾ ਹੋਰ ਕਿਸੇ ਦੀ ਪੂਜਾ ਦਾ ਵਿਧਾਨ ਨਹੀਂ। ਇਸ ਨੂੰ ਹੋਰ ਸਪੱਸ਼ਟ ਰੂਪ ਵਿਚ ਵੇਖਣ ਲਈ ਗੁਰੂ ਅਰਜਨ ਦੇਵ ਜੀ ਦਾ ਹੋਰ ਸ਼ਬਦ ਵੇਖੋ :

**ਦਰਸਨ ਕਉ ਲੋਚੈ ਸਭੁ ਕੋਈ॥**
**ਪੂਰੈ ਭਾਗਿ ਪਰਾਪਤਿ ਹੋਈ॥ ਰਹਾਉ॥**
**ਸਿਆਮ ਸੁੰਦਰ ਤਜਿ ਨੀਦ ਕਿਉ ਆਈ॥**
**ਮਹਾ ਮੋਹਨੀ ਦੂਤਾ ਲਾਈ॥ ੧॥...**
**ਸੁਣਿ ਸਾਜਨ ਸੰਤ ਜਨ ਭਾਈ॥**
**ਚਰਣ ਸਰਣ ਨਾਨਕ ਗਤਿ ਪਾਈ॥ ੫॥ ੩੪॥ ੪੦॥**

*(ਸੂਹੀ, ਮਹਲਾ ੫, ਪੰਨਾ ੭੪੫)*

'ਸਲੋਕ ਮਹਲਾ ੫ ਸੂਰਦਾਸ' ਵਿਚ ਆਈ ਤੁਕ

**ਸਿਆਮ ਸੁੰਦਰ ਤਜਿ ਆਨ ਜੁ ਚਾਹਤ, ਜਿਉ ਕੁਸਟੀ ਤਨਿ ਜੋਕ॥**
**ਸੂਰਦਾਸ ਮਨੁ ਪ੍ਰਭਿ ਹਥਿ ਲੀਨੋ, ਦੀਨੋ ਇਹੁ ਪਰਲੋਕ॥**

ਦੇ ਅਰਥ ਕਰਨ ਤੋਂ ਇਸ ਗੱਲ ਦਾ ਅਨੁਮਾਨ ਸਹਿਜੇ ਹੀ ਲਗਾਇਆ ਜਾ ਸਕਦਾ ਹੈ ਕਿ ਭਗਤ ਸੂਰਦਾਸ ਜੀ ਕ੍ਰਿਸ਼ਨ-ਭਗਤੀ ਨਹੀਂ ਬਲਕਿ ਅਕਾਲ ਪੁਰਖ ਲਈ ਬੇ-ਮੁਖਾਂ ਦਾ ਸਾਥ ਛੱਡਣ ਲਈ ਆਖ ਰਹੇ ਹਨ।



# ਭਗਤ ਬੇਣੀ ਜੀ

*—ਕਿਰਪਾਲ ਸਿੰਘ 'ਚੰਦਨ'*

ਭਗਤ ਬੇਣੀ ਜੀ ਉਨ੍ਹਾਂ ਪੰਦਰਾਂ ਮਹਾਨ ਆਤਮਾਵਾਂ ਵਿਚੋਂ ਇਕ ਹਨ, ਜਿਨ੍ਹਾਂ ਦੀ ਬਾਣੀ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਹੈ। ਭਗਤ ਜੀ ਦੇ ਜਨਮ-ਥਾਂ, ਜਨਮ ਮਿਤੀ ਤੇ ਹੋਰ ਜੀਵਨ ਘਟਨਾਵਾਂ ਬਾਰੇ ਕੋਈ ਜਾਣਕਾਰੀ ਨਹੀਂ ਮਿਲਦੀ। ਆਪ ਜੀ ਦੇ ਜਨਮ-ਸਥਾਨ ਅਤੇ ਜੀਵਨ ਬਾਰੇ ਕੁਝ ਵਿਦਵਾਨਾਂ ਦੇ ਵਿਚਾਰ ਹੇਠ ਲਿਖੇ ਅਨੁਸਾਰ ਹਨ :

(1) **ਗਿਆਨੀ ਪ੍ਰਤਾਪ ਸਿੰਘ** : ਬੇਣੀ ਦਾ ਅਰਥ ਹੈ ਜਲ ਦਾ ਪ੍ਰਵਾਹ। ਗੰਗਾ, ਜਮੁਨਾ ਤੇ ਸਰਸਵਤੀ ਦੇ ਸੰਗਮ ਨੂੰ ਵੀ ਬੇਣੀ ਕਹਿੰਦੇ ਹਨ। ਭਗਤ ਬੇਣੀ ਜੀ ਸੰਬੰਧੀ ਕੋਈ ਵਿਸ਼ੇਸ਼ ਹਾਲਾਤ ਨਹੀਂ ਮਿਲਦੇ। ਭਾਈ ਗੁਰਦਾਸ ਜੀ ਨੇ ਜਿਸ ਕ੍ਰਮ ਅਨੁਸਾਰ ਭਗਤ ਰਤਨਾਵਲੀ ਲਿਖੀ ਹੈ, ਉਸ ਤੋਂ ਅਨੁਮਾਨ ਹੈ ਕਿ ਆਪ ਰਾਮਾਨੰਦ ਦੇ ਭਗਤ ਸਨ।

*(ਭਗਤ ਦਰਸ਼ਨ, ਪੰਨਾ 150)*

(2) **ਪ੍ਰਿੰਸੀਪਲ (ਭਾਈ ਸਾਹਿਬ) ਹਰਿਭਜਨ ਸਿੰਘ** : ਚੌਧਵੀਂ ਸਦੀ ਵਿਚ, ਬਿਹਾਰ ਪ੍ਰਾਂਤ ਵਿਚ ਪੈਦਾ ਹੋਏ।

*(ਦਸ ਗੁਰਤਨਾਵਲੀ, ਪੰਨਾ 126)*

(3) **ਸ: ਸਰੂਪ ਸਿੰਘ (ਅਲੱਗ)** : ਭਗਤ ਬਰਹਮਬਾਦ ਬੇਣੀ ਜੀ ਬਾਰੇ (ਵੀ) ਇਹ ਠੀਕ ਪਤਾ ਨਹੀਂ ਕਿ ਉਹ ਕਿਥੇ ਦੇ ਜੰਮਪਲ ਹਨ ਅਤੇ ਕਦੋਂ ਪੈਦਾ ਹੋਏ (ਕਈ ਵਿਦਵਾਨ ਇਨ੍ਹਾਂ ਦਾ ਜਨਮ ਅਸਨੀ ਨਗਰ ਹੋਇਆ ਦੱਸਦੇ ਹਨ, ਪਰ ਇਸ ਬਾਰੇ ਇਹ ਪਤਾ ਨਹੀਂ ਕਿ ਇਹ ਥਾਂ ਕਿਹੜੇ ਪ੍ਰਾਂਤ ਵਿਚ ਹੈ) ਪਰ ਇਤਨੀ ਅਨਿਸ਼ਚਤਤਾ ਦੇ ਬਾਵਜੂਦ ਵੀ ਇਨ੍ਹਾਂ ਨੂੰ ਗੁਰੂ ਨਾਨਕ ਦੇਵ ਜੀ ਦੇ ਸਮਕਾਲੀ ਕਿਹਾ ਜਾਂਦਾ ਹੈ। ਇਸ ਤਰ੍ਹਾਂ ਬੇਣੀ ਜੀ 15ਵੀਂ ਸਦੀ ਦੇ ਦੂਜੇ ਅੱਧ ਤੋਂ ਲੈ ਕੇ 16ਵੀਂ ਸਦੀ ਦੇ ਪਹਿਲੇ ਅੱਧ ਵਿਚਕਾਰ ਇਸ ਸੰਸਾਰ ਵਿਚ ਵਿਚਰੇ ਹੋਣਗੇ।

*(ਪ੍ਰੀਚੈ ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ 109)*

(4) **ਪ੍ਰੋ: ਸਾਹਿਬ ਸਿੰਘ** : ਬੇਣੀ ਜੀ ਜਾਤਿ ਦੇ ਬ੍ਰਾਹਮਣ ਸਨ (ਸ਼ਬਦ "ਤਨਿ ਚੰਦਨੁ ਮਸਤਕਿ ਪਾਤੀ" ਵਿਚ) ਵਿਦਵਾਨ ਬ੍ਰਾਹਮਣਾਂ ਦੇ ਵਿਛਾਏ ਹੋਏ ਕਰਮ-ਕਾਂਡ ਦੇ ਜਾਲ ਤੇ ਠੱਗੀ ਨੂੰ ਨਸ਼ਰ ਕਰ ਰਹੇ ਹਨ। ਇਹ ਸੂਰਮੇ ਮਰਦ ਦਾ ਕੰਮ ਹੀ ਹੋ ਸਕਦਾ ਸੀ ਕਿ ਆਪਣੇ ਜਾਤਿ-ਭਾਈ ਬ੍ਰਾਹਮਣਾਂ ਦੇ ਨਾਲ ਮਿਲ ਕੇ ਇਸ ਕਰਮ-ਕਾਂਡੀ ਜਾਲ ਤੋਂ ਮਾਇਕ ਲਾਭ ਉਠਾਣ ਦੀ ਥਾਂ, ਬੇਣੀ ਜੀ ਨੇ ਇਸ ਦਾ ਥੋਥਾਪਨ ਜ਼ਾਹਿਰ ਕਰ ਦਿੱਤਾ। ਇਸ ਸੂਰਮੇ ਮਰਦ ਦੀ ਇਹ ਦਲੇਰੀ ਹੀ ਸੀ, ਜਿਸ ਨੇ ਸਤਿਗੁਰ ਨਾਨਕ

ਪਾਤਸ਼ਾਹ ਦੇ ਹਿਰਦੇ ਵਿਚ ਖਿੱਚ ਪਾਈ। ਪਹਿਲੀ 'ਉਦਾਸੀ' ਵਿਚ ਗੁਰੂ ਸਾਹਿਬ ਨੇ ਬੇਣੀ ਜੀ ਦੇ ਸ਼ਬਦ ਲਿਆਂਦੇ ਸਨ, ਅਤੇ ਆਪਣੀ ਬਾਣੀ ਨਾਲ ਸਾਂਭ ਕੇ ਰੱਖੇ ਸਨ।

*(ਭਗਤ ਬਾਣੀ ਸਟੀਕ, ਹਿੱਸਾ ਪਹਿਲਾ, ਪੰਨਾ 75-76)*

(5) **ਗਿਆਨੀ ਗੁਰਦਿਤ ਸਿੰਘ :** ਆਪ ਇਸ ਮੱਤ ਦੇ ਧਾਰਨੀ ਹਨ ਕਿ ਭਗਤ ਬੇਣੀ ਜੀ ਗੁਰੂ ਅਰਜਨ ਦੇਵ ਜੀ ਦੇ ਸਮਕਾਲੀ ਸਨ ਕਿਉਂਕਿ 'ਬੇਣੀ ਜੀ ਦਾ ਨਾਮ ਗੁਰੂ ਅਰਜਨ ਦੇਵ ਜੀ ਦੀ ਰਚਨਾ ਵਿਚ ਸਭ ਤੋਂ ਪਹਿਲਾਂ ਆਇਆ ਹੈ।' :

**ਬੇਣੀ ਕਉ ਗੁਰਿ ਕੀਓ ਪ੍ਰਗਾਸੁ॥**
**ਰੇ ਮਨ ਤੂ ਭੀ ਹੋਹਿ ਦਾਸੁ॥** *(ਬਸੰਤ, ਮ: ੫, ਪੰਨਾ ੧੧੯੨)*

...ਅਤੇ 'ਭੱਟਾਂ ਦੇ ਸਵੱਈਆਂ' ਵਿਚ ਵੀ ਬੇਣੀ ਦਾ ਨਾਮ ਆਇਆ ਹੈ :

**ਭਗਤੁ ਬੇਣਿ ਗੁਣ ਰਵੈ, ਸਹਜਿ ਆਤਮ ਰੰਗੁ ਮਾਣੈ॥** *(ਪੰਨਾ ੧੩੯੦)*

(**ਨੋਟ :** ਜਿਸ ਸਵੱਈਏ ਵਿਚ ਭਗਤ ਬੇਣੀ ਜੀ ਦਾ ਨਾਮ ਆਇਆ ਹੈ; ਉਸ ਵਿਚ ਭਗਤ ਰਵਿਦਾਸ, ਭਗਤ ਜੈਦੇਵ, ਭਗਤ ਤ੍ਰਿਲੋਚਨ, ਭਗਤ ਨਾਮਦੇਵ, ਭਗਤ ਕਬੀਰ ਅਤੇ ਸੁਖਦੇਵ, ਪਰੀਕਸ਼ਤ (ਪਰੀਖਤ) ਅਤੇ ਗੌਤਮ ਰਿਸ਼ੀ ਆਦਿ ਦੇ ਨਾਮ ਵੀ ਆਏ ਹਨ। ਇਨ੍ਹਾਂ ਸਭਨਾਂ ਨੂੰ ਗੁਰੂ ਨਾਨਕ ਦੇਵ ਜੀ ਦਾ ਜੱਸ/ਗੁਣ ਗਾਉਂਦੇ ਵਿਖਾਇਆ ਗਿਆ ਹੈ।)

"ਭਗਤਮਾਲ ਦੇ ਟੀਕਾਕਾਰ ਨੇ ਬੇਣੀ ਜੀ ਤਿੰਨ ਹੋਏ ਦੱਸੇ ਹਨ : 'ਬੇਣੀ ਜੀ ਤਿੰਨ ਪੁਰਸ਼ ਹੋਏ ਇਨ੍ਹਾਂ ਵਿਚੋਂ ਪਹਿਲਾ ਬੇਣੀ ਜੀ ਬ੍ਰਹਮ ਭਾਟ ਸਨ, ਦੂਜੇ ਤੀਜੇ ਬੰਦੀ ਸਨ। ਜੋ ਪੁਸਤਕ ਇਸ ਵੇਲੇ ਸਾਹਮਣੇ ਹੈ ਉਸ ਵਿਚ ਇਨ੍ਹਾਂ ਦੇ ਜਨਮ ਦੀ ਤਿਥੀ ਸੰਮਤ 1690, ਜਾਪਦਾ ਹੈ, ਛਾਪੇ ਦੀ ਗਲਤੀ ਨਾਲ ਛਪਿਆ ਹੈ। ਇਕ ਥਾਂ 1570 ਵੀ ਲਿਖਿਆ-ਪੜ੍ਹਿਆ ਹੈ, ਜੋ ਸੰਭਵ ਹੋ ਸਕਦਾ ਹੈ। 1690 ਹਰ ਤਰ੍ਹਾਂ ਗਲਤ ਹੈ। 1660 ਦੇ ਆਸ-ਪਾਸ ਲਿਖੀ ਗਈ ਬੀੜ ਵਿਚ ਪਿਛੋਂ (1690) ਜਨਮੇਂ ਭਗਤ ਬਾਣੀ ਕਿਵੇਂ ਆ ਸਕਦੀ ਹੈ? 1570 ਢੁਕਵਾਂ ਪ੍ਰਤੀਤ ਹੁੰਦਾ ਹੈ।"

*[ਇਤਿਹਾਸ ਸ੍ਰੀ ਗੁਰੂ ਗ੍ਰੰਥ ਸਾਹਿਬ (ਭਗਤ ਬਾਣੀ ਭਾਗ), ਪੰਨਾ 306-308]*

(6) **ਭਾਈ ਗੁਰਦਾਸ ਜੀ :** ਆਪ ਨੇ ਵਾਰ ਨੰਬਰ 10 ਦੀ ਚੌਧਵੀਂ ਪਉੜੀ ਵਿਚ ਭਗਤ ਬੇਣੀ ਬਾਰੇ ਪ੍ਰਚੱਲਿਤ ਸਾਖੀ ਦੀ ਉਦਾਹਰਣ ਦੇ ਕੇ ਇਹ ਗੱਲ ਦੱਸੀ ਹੈ ਕਿ ਪ੍ਰਭੂ ਭਗਤਾਂ ਦੀ ਪੈਜ ਰੱਖਦਾ ਹੈ। ਇਸ ਵਿਚੋਂ ਭਗਤ ਬੇਣੀ ਜੀ ਦੇ ਜਨਮ-ਥਾਂ ਜਾਂ ਸੰਨ-ਸੰਮਤ ਬਾਰੇ ਕੋਈ ਪਤਾ ਨਹੀਂ ਲਗਦਾ।

ਇਸ ਤਰ੍ਹਾਂ ਅਸੀਂ ਵੇਖਦੇ ਹਾਂ ਕਿ ਪ੍ਰਾਪਤ ਸਰੋਤਾਂ ਤੋਂ ਭਗਤ ਬੇਣੀ ਦੇ ਜਨਮ—ਥਾਂ, ਜਨਮ-ਤਾਰੀਕ ਆਦਿ ਦੀ ਕੋਈ ਪ੍ਰਮਾਣਿਕ ਜਾਣਕਾਰੀ ਨਹੀਂ ਮਿਲਦੀ।

ਭਾਈ ਗੁਰਦਾਸ ਜੀ ਦੀ ਵਾਰ ਤੋਂ ਇੰਨੀ ਕੁ ਜਾਣਕਾਰੀ ਜ਼ਰੂਰ ਮਿਲਦੀ ਹੈ ਕਿ ਭਗਤ ਬੇਣੀ ਇਕ ਸੱਚੇ ਭਗਤ ਸਨ; ਪ੍ਰਭੂ ਭਗਤੀ ਵਿਚ ਲੀਨ ਰਹਿੰਦੇ ਸਨ, ਪਰ ਇਸਦਾ ਵਿਖਾਵਾ ਨਹੀਂ ਸਨ ਕਰਦੇ :

ਗੁਰਮੁਖਿ ਬੇਣੀ ਭਗਤਿ ਕਰਿ, ਜਾਇ ਇਕਾਂਤੁ ਬਹੈ ਲਿਵ ਲਾਵੈ॥
ਕਰਮ ਕਰੇ ਅਧਿਆਤਮੀ, ਹੋਰਸੁ ਕਿਸੈ ਨ ਅਲਖੁ ਲਖਾਵੈ॥

*(ਵਾਰ ੧੦ : ੧੪)*

(ਅਲਖੁ—ਛੁਪ ਕੇ ਕੀਤੀ ਭਗਤੀ ਵਾਲਾ ਕਰਮ)

***ਭਗਤ ਬੇਣੀ ਜੀ ਦੀ ਬਾਣੀ***

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਭਗਤ ਬੇਣੀ ਜੀ ਦੇ ਕੁਲ ਤਿੰਨ ਸ਼ਬਦ ਹਨ :

(i) ਸ੍ਰੀਰਾਗ : ਰੇ ਨਰ, ਗਰਭ ਕੁੰਡਲ ਜਬ ਆਛਤ... (ਪੰਨਾ ੯੩)
(ii) ਰਾਮਕਲੀ ਰਾਗ : ਇੜਾ ਪਿੰਗੁਲਾ ਅਉਰ ਸੁਖਮਨਾ... (ਪੰਨਾ ੯੭੪)
(iii) ਪ੍ਰਭਾਤੀ ਰਾਗ : ਤਨਿ ਚੰਦਨੁ, ਮਸਤਕਿ ਪਾਤੀ॥ (ਪੰਨਾ ੧੩੫੧)

ਆਪ ਦੀ ਬਾਣੀ ਤੋਂ ਆਪ ਦੀ ਵਿਦਵਤਾ ਡੁਲ੍ਹ-ਡੁਲ੍ਹ ਪੈਂਦੀ ਹੈ। ਕਵਿਤਾ ਵੀ ਉੱਚ ਪਾਏ (ਪੱਧਰ) ਦੀ ਹੈ, ਜਿਸ ਵਿਚ ਬੜੇ ਢੁਕਵੇਂ ਅਲੰਕਾਰ ਵਰਤੇ ਗਏ ਹਨ।

ਪ੍ਰੋ: ਸਾਹਿਬ ਸਿੰਘ ਅਨੁਸਾਰ ਗੁਰੂ ਨਾਨਕ ਦੇਵ ਜੀ ਨੇ ਉਪਰੋਕਤ ਤਿੰਨ ਸ਼ਬਦ, ਪਹਿਲੀ ਉਦਾਸੀ ਦੇ ਦੌਰਾਨ ਪ੍ਰਾਪਤ ਕੀਤੇ ਸਨ ਅਤੇ ਆਪਣੀ ਬਾਣੀ ਨਾਲ ਸਾਂਭ ਕੇ ਰੱਖ ਲਏ ਸਨ।

***ਭਗਤ ਬੇਣੀ ਜੀ ਦੀ ਬਾਣੀ ਵਿਚ ਆਏ ਗੁਰਮਤਿ-ਸਿਧਾਂਤ***

ਭਗਤ ਬੇਣੀ ਜੀ ਨੇ ਇੰਨੀ ਥੋੜ੍ਹੀ ਬਾਣੀ ਵਿਚ ਧਰਮ ਦੇ ਮੂਲ-ਵਿਸ਼ਿਆਂ ਨੂੰ ਛੋਹਿਆ ਹੈ ਅਤੇ ਆਪਣੇ ਵਿਚਾਰ ਵਿਦਵਤਾ ਅਤੇ ਬੇਬਾਕੀ ਨਾਲ ਪ੍ਰਗਟ ਕੀਤੇ ਹਨ। ਪ੍ਰਭੂ ਦੇ ਗੁਣ, ਪ੍ਰਭੂ-ਮਿਲਾਪ ਦੀ ਅਵਸਥਾ, ਪ੍ਰਭੂ ਮਿਲਾਪ ਦੀ ਨਿਸ਼ਾਨੀ, ਨਾਮ-ਸਿਮਰਨ, ਗੁਰੂ ਦੀ ਸ਼ਰਨ, ਗੁਰੂ ਦਾ ਸ਼ਬਦ, ਮੌਤ ਦਾ ਭੈਅ, ਭਗਤ ਕੌਣ ਆਦਿ ਵਿਸ਼ਿਆਂ ਤੇ ਆਪ ਜੀ ਨੇ ਪ੍ਰਭਾਵਸ਼ਾਲੀ ਢੰਗ ਨਾਲ ਰੌਸ਼ਨੀ ਪਾਈ ਹੈ ਅਤੇ ਬ੍ਰਾਹਮਣੀ ਕਰਮ-ਕਾਂਡਾਂ ਤੇ ਯੋਗਿਕ-ਕਿਰਿਆਵਾਂ ਦੀ ਨਿਰਾਰਥਕਤਾ ਨੂੰ ਪ੍ਰਗਟ ਕੀਤਾ ਹੈ।

ਆਪ ਜੀ ਦੀ ਬਾਣੀ ਵਿਚ ਹੇਠ ਲਿਖੇ ਪ੍ਰਮੁੱਖ ਗੁਰਮਤਿ-ਸਿਧਾਂਤ ਆਏ ਹਨ :

**(1) ਪ੍ਰਭੂ ਦੀ ਯਾਦ :** ਪ੍ਰਭੂ ਨਾਲ ਜੁੜਿਆਂ ਮਨੁੱਖ ਆਪਣੇ ਅੰਦਰ ਦੈਵੀ ਅਤੇ ਸਦਾਚਾਰਕ ਗੁਣਾਂ ਦਾ ਪ੍ਰਕਾਸ਼ ਕਰ ਲੈਂਦਾ ਹੈ ਅਤੇ ਆਪਣੇ ਜੀਵਨ ਨੂੰ ਸਹਿਜ ਵਿਚ ਰਹਿ ਕੇ ਸਫਲ ਕਰ ਲੈਂਦਾ ਹੈ। ਇੰਝ ਕੀਤਿਆਂ ਉਸਦਾ 'ਲੋਕ' ਦੇ ਨਾਲ-ਨਾਲ ਪਰਲੋਕ ਵੀ ਸੰਵਰ ਜਾਂਦਾ ਹੈ। ਪ੍ਰਭੂ ਤੋਂ ਟੁੱਟਿਆ ਮਨੁੱਖ, ਵਿਕਾਰਾਂ ਦੇ ਢਹੇ ਚੜ੍ਹ ਕੇ ਆਪਣਾ ਜੀਵਨ ਅਜਾਈਂ ਗੁਆ ਲੈਂਦਾ ਹੈ ਤੇ ਅੰਤ ਮੌਤ ਦੇ ਮੂੰਹ ਵਿਚ ਜਾ ਪੈਂਦਾ ਹੈ। ਇਸੇ ਲਈ ਹੀ ਭਗਤ ਬੇਣੀ ਜੀ ਮਨੁੱਖ ਨੂੰ ਸੁਚੇਤ ਕਰਦਿਆਂ ਹੋਇਆਂ ਫੁਰਮਾਉਂਦੇ ਹਨ :

ਫਿਰਿ ਪਛੁਤਾਵਹਿਗਾ ਮੂੜਿਆ
ਤੂੰ ਕਵਨ ਕੁਮਤਿ ਭ੍ਰਮਿ ਲਾਗਾ॥

**ਚੇਤਿ ਰਾਮੁ, ਨਾਹੀ ਜਮ ਪੁਰਿ ਜਾਹਿਗਾ**
**ਜਨੁ ਬਿਚਰੈ ਅਨਰਾਧਾ॥ ੧॥ ਰਹਾਉ॥**

*(ਸ੍ਰੀਰਾਗ, ਪੰਨਾ ੯੩)*

[**ਪਦ ਅਰਥ : ਚੇਤਿ**—ਯਾਦ ਕਰ। **ਜਨ**—ਜਾਣੋ, ਜਿਵੇਂ। **ਅਨਰਾਧਾ**—(ਅਨਰਿੱਧੁ), ਅਮੋੜ।]

**(2) ਪ੍ਰਭੂ ਦਾ ਟਿਕਾਣਾ (ਮਨੁੱਖੀ ਸਰੀਰ ਵਿਚ) :** ਪ੍ਰਭੂ ਆਪਣੀ ਸ੍ਰਿਸ਼ਟੀ ਦੇ ਹਰੇਕ ਕਿਣਕੇ ਵਿਚ ਵੱਸਦਾ ਹੈ; ਕੋਈ ਥਾਂ, ਕੋਈ ਹਿਰਦਾ ਪ੍ਰਭੂ ਦੀ ਹੋਂਦ ਤੋਂ ਖਾਲੀ ਨਹੀਂ। ਭਗਤ ਜਨਾਂ ਨੇ, ਮਨੁੱਖੀ ਸਰੀਰ ਵਿਚ, ਪ੍ਰਭੂ ਦਾ ਟਿਕਾਣਾ ਮਨ ਅਥਵਾ ਹਿਰਦੇ ਵਿਚ ਦੱਸਿਆ ਹੈ। ਸੂਖਸ਼ਮ ਮਨ ਲਈ 'ਦਸਮ ਦੁਆਰ' ਲਫ਼ਜ਼ ਵਰਤਿਆ ਗਿਆ ਹੈ ਜੋ ਆਕਾਰ ਵਾਲੇ ਮਨੁੱਖੀ ਦਿਮਾਗ ਦਾ ਇਕ ਆਕਾਰ-ਰਹਿਤ ਅੰਗ ਹੈ। ਭਗਤ ਬੇਣੀ ਜੀ ਵੀ ਆਖਦੇ ਹਨ ਕਿ ਅਪਹੁੰਚ, ਬੇਅੰਤ ਤੇ ਪਰਮ-ਪੁਰਖ ਪ੍ਰਭੂ ਦੇ ਪ੍ਰਗਟ ਹੋਣ ਦਾ ਟਿਕਾਣਾ (ਮਨੁੱਖੀ ਸਰੀਰ ਦਾ ਮਨ-ਰੂਪ) ਦਸਵਾਂ ਬੂਹਾ ਹੈ। ਸਰੀਰ ਦੇ ਉਪਰਲੇ ਭਾਗ ਵਿਚ ਇਕ ਹੱਟ (ਸਿਰ) ਹੈ, ਉਸ ਸਰੀਰ ਵਿਚ (ਦਿਮਾਗ/ਮਨ) ਇਕ ਆਲਾ ਹੈ, ਇਸ ਆਲੇ ਦੀ ਰਾਹੀਂ ਪ੍ਰਭੂ ਦਾ ਪ੍ਰਕਾਸ਼ ਹੁੰਦਾ ਹੈ :

**ਦਸਮ ਦੁਆਰਾ, ਅਗਮ ਅਪਾਰਾ, ਪਰਮ ਪੁਰਖ ਕੀ ਘਾਟੀ॥**
**ਊਪਰਿ ਹਾਟੁ, ਹਾਟ ਪਰਿ ਆਲਾ, ਆਲੇ ਭੀਤਰਿ ਥਾਤੀ॥ ੪॥**

*(ਰਾਮਕਲੀ, ਪੰਨਾ ੯੭੪)*

[**ਪਦ ਅਰਥ : ਦੁਆਰ**—ਦਰਵਾਜ਼ਾ, ਬੂਹਾ (ਜਿਸਦੀ ਰਾਹੀਂ ਕਿ ਮਕਾਨ ਤੋਂ ਬਾਹਰਲੇ ਥਾਂ ਦਾ ਸੰਬੰਧ ਮਕਾਨ ਦੇ ਅੰਦਰਲੇ ਹਿੱਸੇ ਨਾਲ ਬਣਦਾ ਹੈ)। **ਦਸਮ ਦੁਆਰਾ**—ਸਰੀਰ ਦਾ ਦਸਵਾਂ ਬੂਹਾ, ਮਨ-ਦਿਮਾਗ। **ਹਾਟੁ**—ਹੱਟੀ, ਦੁਕਾਨ। **ਆਲਾ**—ਸਮਾਨ ਰੱਖਣ ਲਈ ਕੰਧ ਵਿਚ ਬਣਾਈ ਥਾਂ (ਤਾਕੀ)। **ਘਾਟੀ**—ਥਾਂ। **ਥਾਤੀ**—ਟਿਕਾਉ, ਟਿਕਾਣਾ।]

**(3) ਪ੍ਰਭੂ-ਮਿਲਾਪ ਦੀ ਨਿਸ਼ਾਨੀ :** ਜਿਸ ਮਨੁੱਖ ਦਾ ਪ੍ਰਭੂ ਨਾਲ ਮਿਲਾਪ ਹੁੰਦਾ ਹੈ ਉਸਦਾ ਮਨ ਗੁਰੂ ਦੇ ਸ਼ਬਦ ਅਥਵਾ ਪ੍ਰਭੂ ਦੀ ਸਿਫ਼ਤ-ਸਾਲਾਹ ਦੀ ਬਾਣੀ ਵਿਚ ਜੁੜਿਆ ਰਹਿੰਦਾ ਹੈ, ਉਸਦੀ ਸੁਰਤ ਜਾਗ ਪੈਂਦੀ ਹੈ; ਭੈੜੀ ਮਤ ਖ਼ਤਮ ਹੋ ਜਾਂਦੀ ਹੈ, ਪ੍ਰਭੂ-ਪ੍ਰੇਮ ਉਪਜਦਾ ਹੈ ਅਤੇ ਹਿਰਦਾ ਨਾਮ-ਰਸ ਨਾਲ ਭਰਪੂਰ ਹੋ ਜਾਂਦਾ ਹੈ। ਐਸਾ ਮਨੁੱਖ ਹਮੇਸ਼ਾ ਹੀ ਸੁਚੇਤ ਰਹਿੰਦਾ ਹੈ (ਮਾਇਆ ਦੀ ਨੀਂਦ ਵਿਚ ਨਹੀਂ ਸੌਂਦਾ), ਝੂਠ ਨਹੀਂ ਬੋਲਦਾ, ਇੰਦਰੀਆਂ ਤੇ ਕਾਬੂ ਰੱਖਦਾ ਹੈ। ਉਸਦੇ ਮਨ ਵਿਚ ਸਤਿਗੁਰੂ ਦਾ ਉਪਦੇਸ਼ ਵੱਸ ਜਾਂਦਾ ਹੈ ਅਤੇ ਉਹ ਆਪਣਾ ਤਨ ਤੇ ਮਨ ਪ੍ਰਭੂ-ਪਿਆਰ ਤੋਂ ਸਦਕੇ ਕਰਦਾ ਹੈ :

**ਦੇਵ ਸਥਾਨੈ ਕਿਆ ਨੀਸਾਣੀ॥ ਤਹ ਬਾਜੇ ਸਬਦ ਅਨਾਹਦ ਬਾਣੀ॥**

*(ਰਾਮਕਲੀ, ਪੰਨਾ ੯੭੪)*

**ਉਪਜੈ ਗਿਆਨੁ ਦੁਰਮਤਿ ਛੀਜੈ॥ ਅੰਮ੍ਰਿਤ ਰਸਿ ਗਗਨੰਤਰਿ ਭੀਜੈ॥**

*(ਰਾਮਕਲੀ, ਪੰਨਾ ੯੭੪)*

ਜਾਗਤੁ ਰਹੈ ਨ ਅਲੀਆ ਭਾਖੈ ॥ ਪਾਚਉ ਇੰਦ੍ਰੀ ਬਸਿ ਕਰਿ ਰਾਖੈ ॥
ਗੁਰ ਕੀ ਸਾਖੀ ਰਾਖੈ ਚੀਤਿ ॥ ਮਨੁ ਤਨੁ ਅਰਪੈ ਕ੍ਰਿਸਨ ਪਰੀਤਿ ॥ ੬ ॥

*(ਰਾਮਕਲੀ, ਪੰਨਾ ੬੭੪)*

[ਪਦ ਅਰਥ : ਦੇਵ ਸਥਾਨੈ—ਉਹ ਥਾਂ ਜਿਥੇ ਪ੍ਰਭੂ ਪ੍ਰਗਟ ਹੋ ਗਿਆ ਹੈ। ਬਾਜੇ—ਵੱਜਦਾ ਹੈ, ਹੁਲਾਰਾ ਲਿਆਉਂਦਾ ਹੈ। ਗਗਨੰਤਰਿ—ਅਕਾਸ਼ ਵਿਚ, ਉੱਚੀ ਉਡਾਰੀ ਵਿਚ। ਅਲੀਆ—ਝੂਠ। ਸਾਖੀ—ਸਿਖਿਆ। ਚੀਤਿ—ਚਿਤ ਵਿਚ। ਕ੍ਰਿਸਨ—ਪ੍ਰਭੂ।]

(4) **ਗੁਰੂ ਦੀ ਸ਼ਰਨ :** ਗੁਰੂ ਦੀ ਸ਼ਰਨ ਵਿਚ ਆ ਕੇ ਹੀ ਪ੍ਰਭੂ ਦੀ ਸਮਝ ਪੈਂਦੀ ਹੈ, ਪ੍ਰਭੂ ਨੂੰ ਮਿਲਣ ਦਾ ਢੰਗ-ਤਰੀਕਾ ਪਤਾ ਲਗਦਾ ਹੈ ਅਤੇ ਜੀਵਨ ਦੇ ਰਸਤੇ ਦਾ ਅਥਵਾ ਜੀਵਨ ਨੂੰ ਸਫਲ ਕਰਨ ਦਾ ਰਾਹ ਪਤਾ ਲਗਦਾ ਹੈ :

ਸੰਤਹੁ ਤਹਾ ਨਿਰੰਜਨ ਰਾਮੁ ਹੈ ॥
ਗੁਰ ਗਮਿ ਚੀਨੈ ਬਿਰਲਾ ਕੋਇ ॥
ਤਹਾਂ ਨਿਰੰਜਨੁ ਰਮਈਆ ਹੋਇ ॥ ੧ ॥ ਰਹਾਉ ॥

*(ਰਾਮਕਲੀ, ਪੰਨਾ ੬੭੪)*

[ਪਦ ਅਰਥ : ਗੁਰ ਗਮਿ—ਗੁਰੂ ਤੱਕ ਪਹੁੰਚ ਕੇ, ਗੁਰੂ ਦੀ ਸ਼ਰਨ ਵਿਚ ਆ ਕੇ। ਚੀਨੈ—ਪਛਾਣਦਾ ਹੈ। ਰਮਈਆ—ਸੁਹਣਾ ਰਾਮ।]

ਕਹੁ ਬੇਣੀ ਗੁਰਮੁਖਿ ਧਿਆਵੈ ॥
ਬਿਨੁ ਸਤਿਗੁਰ ਬਾਟ ਨ ਪਾਵੈ ॥

*(ਪ੍ਰਭਾਤੀ, ਪੰਨਾ ੧੩੫੧)*

[ਪਦ ਅਰਥ : ਗੁਰਮੁਖਿ—ਗੁਰੂ ਦੇ ਸਨਮੁਖ ਹੋ ਕੇ। ਬਾਟ—ਜੀਵਨ ਦਾ ਸਹੀ ਰਸਤਾ।]

(5) **ਪਰਿਵਾਰ ਦਾ ਮੋਹ :** ਪਰਿਵਾਰ ਦਾ ਮੋਹ ਜਦੋਂ ਵਧ ਜਾਂਦਾ ਹੈ, ਤਾਂ ਮਨੁੱਖ ਨੂੰ ਪ੍ਰਭੂ ਵਿਸਰਨਾ ਅਰੰਭ ਹੋ ਜਾਂਦਾ ਹੈ। ਮਨੁੱਖ ਸੰਸਾਰਕ ਪਦਾਰਥਾਂ ਨੂੰ ਇਕੱਤਰ ਕਰਨ ਵਿਚ ਸਾਰਾ ਸਮਾਂ ਗੁਆ ਦਿੰਦਾ ਹੈ। ਸੰਸਾਰ ਦੇ ਰਸ-ਕਸ ਅਤੇ ਵਿਕਾਰ, ਮਨੁੱਖ 'ਤੇ ਹਾਵੀ ਹੋ ਜਾਂਦੇ ਹਨ ਅਤੇ ਬਹੁਤ ਦੁਖੀ ਕਰਦੇ ਹਨ :

ਬਾਲ ਬਿਨੋਦ ਚਿੰਦ ਰਸ ਲਾਗਾ, ਖਿਨੁ ਖਿਨੁ ਮੋਹਿ ਬਿਆਪੈ ॥
ਰਸੁ ਮਿਸੁ ਮੇਧੁ, ਅੰਮ੍ਰਿਤੁ ਬਿਖੁ ਚਾਖੀ, ਤਉ ਪੰਚ ਪ੍ਰਗਟ ਸੰਤਾਪੈ ॥

*(ਸ੍ਰੀਰਾਗੁ, ਪੰਨਾ ੯੩)*

[ਪਦ ਅਰਥ : ਬਿਨੋਦ—ਖੇਡਾਂ। ਚਿੰਦ—ਧਿਆਨ। ਮੋਹਿ—ਮੋਹ ਵਿਚ। ਰਸੁ—ਸੁਆਦ, ਚਸਕਾ। ਮਿਸੁ—ਬਹਾਨਾ। ਮੇਧੁ—ਪਵਿੱਤਰ। ਬਿਖੁ—ਜ਼ਹਿਰ। ਪ੍ਰਗਟ—ਝਾਕਾ ਲਾਹ ਕੇ। ਸੰਤਾਪੈ—ਸਤਾਉਂਦੇ ਹਨ।]

(6) **ਵਿਕਾਰੀ ਜੀਵਨ :** ਵਿਕਾਰ ਮਨੁੱਖ ਦੀ ਬੁੱਧੀ ਤੇ ਪਰਦਾ ਪਾ ਦਿੰਦੇ ਹਨ। ਕਾਮ ਵਿਚ ਅੰਨ੍ਹਾ ਹੋਇਆ ਮਨੁੱਖ ਪਰਾਇਆ ਰੂਪ ਤੱਕਣ ਦੇ ਭੈੜੇ ਪਾਸੇ ਤੁਰ ਪੈਂਦਾ ਹੈ;

ਵਿਭਚਾਰੀ ਹੋ ਜਾਂਦਾ ਹੈ। ਮਨੁੱਖ ਦੇ ਮਨ ਵਿਚੋਂ ਚੰਗੇ ਤੇ ਮਾੜੇ ਵਿਚ ਅੰਤਰ ਕਰਨ ਵਾਲੀ ਵਿਵੇਕ-ਬੁੱਧੀ ਵਿਕਾਰਾਂ ਹੇਠ ਦੱਬ ਜਾਂਦੀ ਹੈ। ਮਨੁੱਖ ਆਪਣੇ ਪੁੱਤਰਾਂ ਨੂੰ ਵਧਦਾ-ਫੁਲਦਾ ਵੇਖ ਕੇ ਹੰਕਾਰੀ ਹੋ ਜਾਂਦਾ ਹੈ। ਉਹ ਪਰਿਵਾਰ ਦੇ ਮੋਹ ਵਿਚ ਫਸਿਆ ਪ੍ਰਭੂ ਨੂੰ ਮਨੋਂ ਵਿਸਾਰ ਦਿੰਦਾ ਹੈ :

ਉਛਲਿਆ ਕਾਮੁ ਕਾਲ ਮਤਿ ਲਾਗੀ
ਤਉ ਆਨਿ ਸਕਤਿ ਗਲਿ ਬਾਂਧਿਆ ॥ ੨ ॥
ਤਰੁਣ ਤੇਜੁ ਪਰ ਤ੍ਰਿਅ ਮੁਖੁ ਜੋਹਹਿ
ਸਰੁ ਅਪਸਰੁ ਨ ਪਛਾਣਿਆ ॥
ਉਨਮਤ ਕਾਮਿ ਮਹਾ ਬਿਖੁ ਭੂਲੈ
ਪਾਪੁ ਪੁੰਨੁ ਨ ਪਛਾਨਿਆ ॥
ਸੁਤ ਸੰਪਤਿ ਦੇਖਿ ਇਹੁ ਮਨੁ ਗਰਬਿਆ
ਰਾਮੁ ਰਿਦੈ ਤੇ ਖੋਇਆ ॥ *(ਸ੍ਰੀਰਾਗ, ਪੰਨਾ ੯੩)*

[**ਪਦ ਅਰਥ : ਕਾਲ**—ਕਾਲਖ। **ਆਨਿ**—ਲਿਆ ਕੇ। **ਸਕਤਿ**—ਇਸਤਰੀ। **ਗਲਿ**—ਗਲ ਨਾਲ। **ਤਰੁਣ**—ਜੁਆਨੀ। **ਤੇਜੁ**—ਜ਼ੋਰ। **ਤ੍ਰਿਅ ਮੁਖ**—ਇਸਤਰੀਆਂ ਦੇ ਮੂੰਹ। **ਜੋਹਹਿ**—ਤੱਕਦਾ ਹੈਂ। **ਸਰੁ ਅਪਸਰੁ**—ਚੰਗਾ ਮੰਦਾ, ਵੇਲਾ-ਕੁਵੇਲਾ। **ਉਨਮਤਿ ਕਾਮਿ**—ਕਾਮ ਵਿਚ ਮਸਤ ਹੋ ਕੇ। **ਸੰਪਤਿ**—ਧਨ, ਖੁਸ਼ਹਾਲੀ। **ਗਰਬਿਆ**—ਹੰਕਾਰੀ ਹੋ ਗਿਆ। **ਖੋਇਆ**—ਭੁਲਾ ਦਿੱਤਾ ਹੈ।]

(7) **ਕਰਮ-ਕਾਂਡ ਤੇ ਪਖੰਡ :** ਧਰਮ ਦੇ ਖੇਤਰ ਵਿਚ ਅਜਿਹੇ ਵਿਅਕਤੀ ਭਾਰੀ ਗਿਣਤੀ ਵਿਚ ਰਹੇ ਹਨ ਅਤੇ ਹੁਣ ਵੀ ਹਨ, ਜਿਨ੍ਹਾਂ ਦੇ ਅੰਦਰ ਤਾਂ ਧਰਮ ਦੀ ਕੋਈ ਗੱਲ ਨਹੀਂ ਹੁੰਦੀ ਪਰ ਉਨ੍ਹਾਂ ਨੇ ਆਪਣਾ ਸਰੂਪ 'ਧਰਮੀਆਂ ਵਾਲਾ' ਬਣਾਇਆ ਹੁੰਦਾ ਹੈ। ਇਨ੍ਹਾਂ ਨੂੰ ਭੇਖੀ ਕਿਹਾ ਗਿਆ ਹੈ। ਇਸ ਤਰ੍ਹਾਂ ਕੁਝ ਕੰਮਾਂ ਨੂੰ ਧਰਮ ਦੇ ਕੰਮ ਮਿਥ ਕੇ ਪ੍ਰਚਾਰਿਆ ਜਾਂਦਾ ਹੈ; ਫਿਰ ਪਖੰਡੀ ਲੋਕ ਉਹ ਕਰਮ ਕਰਦੇ ਹਨ। ਇਨ੍ਹਾਂ ਕਰਮਾਂ ਦੇ ਸਮੂਹ ਨੂੰ (ਅੱਜਕੱਲ੍ਹ) ਕਰਮ-ਕਾਂਡ ਕਿਹਾ ਜਾਂਦਾ ਹੈ। ਭਗਤ ਬੇਣੀ ਜੀ ਨੇ ਪ੍ਰਭਾਤੀ ਰਾਗ ਵਿਚ ਉਚਾਰੇ ਸ਼ਬਦ 'ਤਨਿ ਚੰਦਨ ਮਸਤਕਿ ਪਾਤੀ ॥' ਵਿਚ ਕਰਮ-ਕਾਂਡਾਂ ਦੇ ਜਾਲ ਅਤੇ ਪੁਜਾਰੀਆਂ ਦੀ ਠਗੀ ਨੂੰ ਬੜੀ ਨਿਡਰਤਾ ਨਾਲ ਨਸ਼ਰ ਕੀਤਾ ਹੈ।

ਕਰਮ-ਕਾਂਡੀ ਲੋਕ ਸਰੀਰ ਤੇ ਚੰਦਨ ਦਾ ਲੇਪ ਕਰਦੇ ਹਨ, ਮੱਥੇ ਤੇ ਤੁਲਸੀ ਦੇ ਪੱਤੇ ਤੇ ਤਿਲਕ ਲਾਉਂਦੇ ਹਨ, ਦੋ ਧੋਤੀਆਂ ਅਤੇ ਸਿਰ ਤੇ ਕੱਪੜਾ ਰੱਖਦੇ ਹਨ, ਦੂਧਾਧਾਰੀ ਹੋਣ ਦਾ ਦਿਖਾਵਾ ਕਰਦੇ ਹਨ, ਪੱਥਰਾਂ/ਮੂਰਤੀਆਂ ਦੀ ਪੂਜਾ ਕਰਦੇ ਹਨ, ਰਾਸਾਂ (ਨਾਟਕ) ਪਾਉਂਦੇ ਤੇ ਨੱਚਦੇ ਹਨ, ਪਾਠ ਸਮੇਂ ਹਿਰਨ ਦੀ ਖੱਲ ਉੱਤੇ ਬਹਿੰਦੇ ਹਨ, ਤੁਲਸੀ ਦੀ ਮਾਲਾ ਰੱਖਦੇ ਹਨ, ਗਲ ਵਿਚ ਰੁਦ੍ਰਾਖ ਦੀ ਮਾਲਾ ਪਾਉਂਦੇ ਹਨ...ਆਦਿ। ਪਰ ਅੰਦਰ ਠਗਾਂ ਵਾਲੀ ਬਿਰਤੀ ਹੁੰਦੀ ਹੈ; ਪਰਾਇਆ ਧਨ ਠਗਣ ਦੀ ਲਾਲਸਾ ਹੁੰਦੀ ਹੈ ਅਤੇ ਪੂਜਾ ਸਤਿਕਾਰ ਕਰਾਉਣ ਤੇ ਵਾਹ-ਵਾਹ ਕਰਵਾਉਣ ਦੀ ਇੱਛਾ ਹੁੰਦੀ ਹੈ।

ਭਗਤ ਬੇਣੀ ਜੀ ਸਮਝਾਉਂਦੇ ਹਨ ਕਿ ਅਸਲੀ ਧਰਮ ਤਾਂ ਆਤਮਾ ਦੀ ਅਸਲੀਅਤ ਨੂੰ ਸਮਝਣਾ ਹੈ, ਨਿਰਮਲ ਕਰਮ ਕਰਨੇ ਤੇ ਹੋਰਨਾਂ ਦਾ ਭਲਾ ਕਰਨਾ ਹੈ ਅਤੇ ਹਿਰਦੇ ਨੂੰ ਪਵਿੱਤਰ ਰੱਖਣਾ ਹੈ। ਇਹ ਹੀ ਜੀਵਨ ਦਾ ਸਹੀ ਰਸਤਾ ਹੈ, ਜਿਸ ਦੀ ਸਮਝ ਗੁਰੂ ਤੋਂ ਪੈਂਦੀ ਹੈ।

ਆਪ ਦੇ ਕੁਝ ਬਚਨ ਇਸ ਪ੍ਰਕਾਰ ਹਨ :

**ਤਨਿ ਚੰਦਨੁ, ਮਸਤਕਿ ਪਾਤੀ ॥ ਰਿਦ ਅੰਤਰਿ ਕਰ ਤਲ ਕਾਤੀ ॥**
**ਠਗ ਦਿਸਟਿ, ਬਗਾ ਲਿਵ ਲਾਗਾ ॥ ਦੇਖਿ ਬੈਸਨੋ, ਪ੍ਰਾਨ ਮੁਖ ਭਾਗਾ ॥ ੧ ॥**

*(ਪ੍ਰਭਾਤੀ, ਪੰਨਾ ੧੩੫੧)*

[**ਪਦ ਅਰਥ : ਕਰ ਤਲ**—ਹੱਥਾਂ ਦੀਆਂ ਤਲੀਆਂ ਉਤੇ, ਹੱਥਾਂ ਵਿਚ। **ਕਾਤੀ**—ਕੈਂਚੀ। **ਬਗਾ**—ਬਗਲਾ। **ਦੇਖਿ**—ਵੇਖਣ ਨੂੰ। **ਪ੍ਰਾਨ**—ਸੁਆਸ। **ਭਾਗਾ**—ਨੱਸ ਗਏ ਹਨ।]

**ਸਿਲ ਪੂਜਸਿ, ਚਕ੍ਰ ਗਣੇਸੰ ॥ ਨਿਸਿ ਜਾਗਸਿ ਭਗਤਿ ਪ੍ਰਵੇਸੰ ॥**
**ਪਗ ਨਾਚਸਿ, ਚਿਤੁ ਅਕਰਮੰ ॥ ਏ ਲੰਪਟ ਨਾਚ ਅਧਰਮੰ ॥ ੩ ॥**

*(ਪ੍ਰਭਾਤੀ, ਪੰਨਾ ੧੩੫੧)*

[**ਪਦ ਅਰਥ : ਸਿਲ**—ਪੱਥਰ, ਮੂਰਤੀ। **ਨਿਸਿ**—ਰਾਤ ਨੂੰ। **ਭਗਤਿ**—(ਰਾਸ ਪਾਉਣ ਵਾਲੀ) ਭਗਤੀ। **ਪਗ**—ਪੈਰਾਂ ਨਾਲ। **ਅਕਰਮੰ**—ਮੰਦੇ ਕਰਮਾਂ ਵਿਚ। **ਏ ਲੰਪਟ**—ਹੇ ਵਿਸ਼ਈ। **ਅਧਰਮੰ**—(ਜੋ) ਧਰਮ ਲਈ ਨਹੀਂ।]

**ਜਿਨਿ ਆਤਮ ਤਤੁ ਨ ਚੀਨ੍ਹਿਆ ॥**
**ਸਭ ਫੋਕਟ ਧਰਮ ਅਬੀਨਿਆ ॥**

*(ਪ੍ਰਭਾਤੀ, ਪੰਨਾ ੧੩੫੧)*

[**ਅਰਥ :** ਜਿਸ ਮਨੁੱਖ ਨੇ ਆਤਮਾ ਦੀ ਅਸਲੀਅਤ ਨੂੰ ਨਹੀਂ ਪਛਾਣਿਆ, ਉਸ ਅੰਨ੍ਹੇ ਮਨੁੱਖ ਦੇ ਸਾਰੇ ਕਰਮ-ਧਰਮ ਫੋਕੇ (ਨਿਰਾਰਥਕ) ਹਨ।]

**(8) ਯੋਗ ਮੱਤ ਦੀ ਸਾਧਨਾ** : ਯੋਗ ਦਾ ਮਨੋਰਥ ਮਨ ਦੀਆਂ ਵ੍ਰਿਤੀਆਂ (ਵਿਚਾਰ-ਤਰੰਗਾਂ) ਤੇ ਕਾਬੂ ਪਾਉਣਾ ਹੈ ਅਰਥਾਤ ਮਨ ਦੀ ਚੰਚਲ ਪ੍ਰਕਿਰਿਆ ਨੂੰ ਰੋਕਣਾ ਹੈ। ਇਸ ਉਦੇਸ਼ ਦੀ ਪ੍ਰਾਪਤੀ ਲਈ ਪ੍ਰਾਣਾਯਾਮ ਦੁਆਰਾ 'ਅਨਹਦ ਨਾਦ' ਨੂੰ ਸੁਣਨ ਦਾ ਸਾਧਨ ਵਧੇਰੇ ਪ੍ਰਚੱਲਿਤ ਕੀਤਾ ਗਿਆ ਹੈ। ਪ੍ਰਾਣਾਯਾਮ ਦੀ ਸਾਧਨਾ ਵਿਚ ਕਥਿਤ ਤਿੰਨ ਨਾੜੀਆਂ ਇੜਾ, ਪਿੰਗੁਲਾ ਤੇ ਸੁਖਮਨਾ ਦੀ ਵਿਸ਼ੇਸ਼ ਭੂਮਿਕਾ ਮੰਨੀ ਗਈ ਹੈ ਪਰ ਗੁਰਮਤਿ ਵਿਚ ਗੁਰੂ ਦੀ ਸਿਖਿਆ ਤੇ ਚੱਲਣ ਨਾਲ ਹੀ ਮਨ ਨੂੰ ਜਿੱਤਿਆ ਜਾ ਸਕਦਾ ਹੈ ਤੇ ਸਦੀਵੀ ਅਨੰਦ ਪ੍ਰਾਪਤ ਕੀਤਾ ਜਾ ਸਕਦਾ ਹੈ। ਇਹੀ ਗੱਲ ਭਗਤ ਬੇਣੀ ਜੀ ਨੇ ਰਾਮਕਲੀ ਰਾਗ ਵਿਚ ਉਚਾਰੇ ਸ਼ਬਦ ਵਿਚ ਸਮਝਾਈ ਹੈ। ਆਪ ਫੁਰਮਾਉਂਦੇ ਹਨ :

**ਇੜਾ ਪਿੰਗੁਲਾ ਅਉਰ ਸੁਖਮਨਾ, ਤੀਨਿ ਬਸਹਿ ਇਕ ਠਾਈ ॥**
**ਬੇਣੀ ਸੰਗਮੁ ਤਹ ਪਿਰਾਗੁ, ਮਨੁ ਮਜਨੁ ਕਰੇ ਤਿਥਾਈ ॥ ੧ ॥**

*(ਰਾਮਕਲੀ, ਪੰਨਾ ੯੭੪)*

**ਅਰਥ :** (ਪਰਮਾਤਮਾ ਨਾਲ ਜੁੜੇ ਮਨੁੱਖ ਵਾਸਤੇ) ਇੜਾ, ਪਿੰਗਲਾ ਅਤੇ ਸੁਖਮਨਾ ਤਿੰਨੋ ਨਾੜੀਆਂ ਹੀ ਇਕੋ ਥਾਂ ਵੱਸਦੀਆਂ ਹਨ, ਤ੍ਰਿਬੇਣੀ-ਸੰਗਮ ਪ੍ਰਯਾਗ ਤੀਰਥ ਵੀ (ਉਸ ਮਨੁੱਖ ਲਈ) ਉਥੇ ਹੀ ਭਾਵ ਉਸ ਅਵਸਥਾ ਵਿਚ, ਵੱਸਦਾ ਹੈ। ਭਾਵ : ਉਸ ਮਨੁੱਖ ਨੂੰ ਇੜਾ, ਪਿੰਗੁਲਾ, ਸੁਖਮਨਾ ਦੇ ਅਭਿਆਸ (ਪ੍ਰਾਣਾਯਾਮ) ਦੀ ਲੋੜ ਨਹੀਂ ਰਹਿ ਜਾਂਦੀ, ਉਸ ਨੂੰ ਤ੍ਰਿਬੇਣੀ ਤੇ ਪ੍ਰਯਾਗ ਦੇ ਇਸ਼ਨਾਨ ਦੀ ਲੋੜ ਨਹੀਂ ਰਹਿ ਜਾਂਦੀ। ਉਸ ਮਨੁੱਖ ਦਾ ਮਨ (ਪ੍ਰਭੂ ਦੇ ਮਿਲਾਪ ਰੂਪ) ਤ੍ਰਿਬੇਣੀ ਵਿਚ ਇਸ਼ਨਾਨ ਕਰਦਾ ਹੈ।

**ਪੰਚ ਸਬਦ ਨਿਰਮਾਇਲ ਬਾਜੇ ॥**
**ਢੁਲਕੇ ਚਵਰ ਸੰਖ ਘਨ ਗਾਜੇ ॥**
**ਦਲਿ ਮਲਿ ਦੈਤਹੁ ਗੁਰਮੁਖਿ ਗਿਆਨੁ ॥**
**ਬੇਣੀ ਜਾਚੈ ਤੇਰਾ ਨਾਮੁ ॥ ੯ ॥**

*(ਰਾਮਕਲੀ, ਪੰਨਾ ੯੭੪)*

[**ਅਰਥ :** (ਪ੍ਰਭੂ ਦਾ ਨਾਮ ਸਿਮਰਨ ਵਾਲੇ ਮਨੁੱਖ ਦੇ ਮਨ ਅੰਦਰ ਮਾਨੋ ਇਕ ਐਸਾ ਸੁੰਦਰ ਰਾਗ ਹੁੰਦਾ ਹੈ ਕਿ) ਪੰਜੇ ਹੀ ਕਿਸਮਾਂ ਦੇ ਸੁਹਣੇ ਸਾਜ ਵੱਜ ਪੈਂਦੇ ਹਨ, ਬੜੇ ਸੰਖ ਵੱਜਣ ਲੱਗ ਪੈਂਦੇ ਹਨ, ਉਸ ਉਤੇ ਚੌਰ ਝੂਲ ਪੈਂਦਾ ਹੈ (ਭਾਵ—ਉਸ ਦਾ ਮਨ ਸ਼ਹਿਨਸ਼ਾਹਾਂ ਦਾ ਸ਼ਾਹ ਬਣ ਜਾਂਦਾ ਹੈ)। ਸਤਿਗੁਰੂ ਤੋਂ ਮਿਲਿਆ ਹੋਇਆ ਪ੍ਰਭੂ ਦੇ ਨਾਮ ਦਾ ਇਹ ਚਾਨਣ ਕਾਮ ਆਦਿਕ ਵਿਕਾਰਾਂ ਨੂੰ ਮਾਰ ਮੁਕਾਉਂਦਾ ਹੈ।

ਹੇ ਪ੍ਰਭੂ! ਤੇਰਾ ਦਾਸ ਬੇਣੀ ਵੀ ਤੇਰੇ ਕੋਲੋਂ ਨਾਮ ਦੀ ਦਾਤ ਮੰਗਦਾ ਹੈ।]

**(9) ਸੰਸਾਰ ਦੀ ਨਾਸ਼ਮਾਨਤਾ ਅਤੇ ਮੁਕਤੀ :** ਸੰਸਾਰ ਦੀ ਹਰੇਕ ਚੀਜ਼ ਨਾਸ਼ਵੰਤ ਹੈ। ਪਰ, ਮਨੁੱਖ ਪ੍ਰਭੂ ਨੂੰ ਭੁੱਲ ਕੇ ਨਾਸ਼ਵੰਤ ਵਸਤਾਂ ਨਾਲ ਪਿਆਰ ਪਾਉਂਦਾ ਹੈ। ਉਹ ਬਾਲ-ਬੱਚਿਆਂ ਨਾਲ ਮੋਹ ਕਰਦਾ ਹੈ, ਹੰਕਾਰ ਕਰਦਾ ਹੈ, ਪਰ ਉਸ ਨੂੰ ਇਹ ਸਮਝ ਨਹੀਂ ਆਉਂਦੀ ਕਿ ਸਭ ਕੁਝ ਛੱਡ ਜਾਣਾ ਹੈ। ਅੱਖਾਂ ਦੀ ਜੋਤ ਘਟ ਜਾਂਦੀ ਹੈ, ਸਰੀਰ ਨਿਰਬਲ ਹੋ ਜਾਂਦਾ ਹੈ, ਪਰ ਜਿਊਣ ਦੀ ਲਾਲਸਾ ਹੋਰ ਪ੍ਰਬਲ ਹੋ ਜਾਂਦੀ ਹੈ। ਅੰਤ, ਸਰੀਰ ਦਾ ਅੰਤ ਹੋ ਜਾਂਦਾ ਹੈ। ਜਿਹੜਾ ਮਨੁੱਖ/ਜੀਵ ਜਿਊਂਦਿਆਂ ਹੋਇਆਂ ਹੀ ਵਿਕਾਰਾਂ ਅਤੇ ਮੋਹ ਦਾ ਤਿਆਗ ਕਰ ਕੇ ਜੀਵਨ-ਮੁਕਤ ਨਹੀਂ ਹੁੰਦਾ, ਉਸ ਨੂੰ ਮਰਨ ਵਲੋਂ ਮੁਕਤੀ ਨਹੀਂ ਮਿਲ ਸਕਦੀ (ਭਾਵ—ਉਹ ਪਰਮਾਤਮਾ ਵਿਚ ਨਹੀਂ ਸਮਾ ਸਕਦਾ) :

ਨਿਕੁਟੀ ਦੇਹ ਦੇਖਿ ਧੁਨਿ ਉਪਜੈ, ਮਾਨ ਕਰਤ ਨਹੀ ਬੂਝੈ ॥
ਲਾਲਚੁ ਕਰੈ ਜੀਵਨ ਪਦ ਕਾਰਨ, ਲੋਚਨ ਕਛੂ ਨ ਸੂਝੈ ॥
ਥਾਕਾ ਤੇਜੁ, ਉਡਿਆ ਮਨੁ ਪੰਖੀ, ਘਰਿ ਆਂਗਨਿ ਨ ਸੁਖਾਈ ॥
ਬੇਣੀ ਕਹੈ ਸੁਨਹੁ ਰੇ ਭਗਤਹੁ, ਮਰਨ ਮੁਕਤਿ ਕਿਨਿ ਪਾਈ ॥ ਪ ॥

*(ਸ੍ਰੀਰਾਗ, ਪੰਨਾ ੯੩)*

[ਪਦ ਅਰਥ : ਨਿਕੁਟੀ ਦੇਹ—ਨਿੱਕੇ ਬਾਲ। ਧੁਨਿ—ਪਿਆਰ, ਮੋਹ। ਜੀਵਨ ਪਦ—ਜ਼ਿੰਦਗੀ। ਸੂਝੈ—ਦਿਸਦਾ। ਥਾਕਾ—ਖਤਮ ਹੋ ਗਿਆ। ਤੇਜ—ਸਰੀਰਕ ਬਲ। ਆਂਗਨਿ—ਵਿਹੜੇ ਵਿਚ। ਮਰਨ ਮੁਕਤਿ—ਮਰਨ ਦੇ ਪਿਛੋਂ ਮੁਕਤੀ। ਕਿਨਿ—ਕਿਸ ਨੇ।]

ਸਮੁੱਚੇ ਤੌਰ ਤੇ ਇਹ ਕਿਹਾ ਜਾ ਸਕਦਾ ਹੈ ਕਿ ਭਗਤ ਬੇਣੀ ਜੀ ਦੇ ਜੀਵਨ ਬਾਰੇ ਜਾਣਕਾਰੀ ਪ੍ਰਾਪਤ ਨਹੀਂ। ਉਨ੍ਹਾਂ ਨੇ ਆਪਣੀ ਬਾਣੀ ਵਿਚ ਵੱਖ-ਵੱਖ ਧਾਰਮਿਕ ਵਿਸ਼ਿਆਂ ਬਾਰੇ ਜੋ ਵਿਚਾਰ ਪ੍ਰਗਟਾਏ ਹਨ, ਉਹ ਗੁਰਮਤਿ-ਵਿਚਾਰਧਾਰਾ ਨਾਲ ਪੂਰਨ ਤੌਰ ਤੇ ਮਿਲਦੇ ਹਨ। ਇਸੇ ਕਾਰਨ ਹੀ ਉਨ੍ਹਾਂ ਦੀ ਬਾਣੀ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਸ਼ਾਮਿਲ ਕੀਤਾ ਗਿਆ ਹੈ।



# ਭਗਤ ਤ੍ਰਿਲੋਚਨ ਜੀ

*—ਕਿਰਪਾਲ ਸਿੰਘ 'ਚੰਦਨ'*

ਸਿੱਖ ਲਹਿਰ ਦੀ ਇਹ ਇਕ ਬਹੁਤ ਵੱਡੀ ਸਿਫ਼ਤ ਹੈ, ਵਡਿਆਈ ਹੈ ਕਿ ਇਸ ਨੇ ਕੇਵਲ ਸੱਚ ਦਾ ਹੋਕਾ ਹੀ ਨਹੀਂ ਦਿੱਤਾ, ਸਗੋਂ ਸੱਚ ਦੇ ਮਾਰਗ ਤੇ ਚੱਲਣ ਵਾਲੇ, ਸਚਿਆਰਿਆਂ ਨੂੰ ਬਿਨਾਂ ਕਿਸੇ ਵਿਤਕਰੇ ਦੇ ਇਕ-ਸਮਾਨ ਸਮਝਿਆ ਹੈ। ਇਹੀ ਕਾਰਨ ਹੈ ਕਿ ਗੁਰੂ ਸਾਹਿਬਾਂ ਨੇ ਉਨ੍ਹਾਂ ਮਹਾਂਪੁਰਖਾਂ ਦੀ ਬਾਣੀ ਨੂੰ, ਜਿਹੜੇ ਪ੍ਰਭੂ-ਸੱਚ ਦੇ ਅਨੁਭਵੀ ਹੋ ਚੁੱਕੇ ਸਨ, ਆਪਣੀ ਬਾਣੀ ਦੇ ਨਾਲ ਸਥਾਨ ਦਿੱਤਾ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਜਿਥੇ ਪ੍ਰਭੂ-ਗਿਆਨ ਅਤੇ ਜੀਵਨ ਦੀਆਂ ਅਟੱਲ ਸੱਚਾਈਆਂ ਨੂੰ ਬਿਆਨਣ ਵਾਲੀ ਗੁਰੂ ਸਾਹਿਬਾਂ ਦੀ ਬਾਣੀ ਹੈ, ਉਥੇ ਵੱਖ-ਵੱਖ ਜਾਤਾਂ, ਧਰਮਾਂ ਤੇ ਇਲਾਕਿਆਂ ਨਾਲ ਸੰਬੰਧਿਤ ਮਹਾਂਪੁਰਖਾਂ ਦੀ ਬਾਣੀ ਵੀ ਸ਼ਾਮਿਲ ਹੈ। ਅਜਿਹੇ ਮਹਾਂਪੁਰਖਾਂ ਵਿਚੋਂ ਇਕ ਸਨ ਭਗਤ ਤ੍ਰਿਲੋਚਨ ਜੀ।

ਭਗਤ ਤ੍ਰਿਲੋਚਨ ਜੀ ਦਾ ਸੰਬੰਧ ਭਾਰਤ ਦੇ ਮਹਾਂਰਾਸ਼ਟਰ ਪ੍ਰਾਂਤ ਨਾਲ ਹੈ। ਉਥੇ ਉਹ ਜ਼ਿਲ੍ਹਾ ਸ਼ੋਲਾਪੁਰ ਦੇ ਪਿੰਡ ਬਾਰਸੀ ਵਿਚ ਸੰਨ 1267 ਜਾਂ 1268 ਵਿਚ ਪੈਦਾ ਹੋਏ। ਕੁਝ ਵਿਦਵਾਨਾਂ ਨੇ ਉਨ੍ਹਾਂ ਨੂੰ ਵੈਸ਼ ਜਾਤੀ ਵਿਚ ਹੋਏ ਦੱਸਿਆ ਹੈ, ਪਰ ਪ੍ਰੋ: ਸਾਹਿਬ ਸਿੰਘ ਆਦਿਕ ਕੁਝ ਵਿਦਵਾਨਾਂ ਅਨੁਸਾਰ ਉਹ ਬ੍ਰਾਹਮਣ ਜਾਤ (ਵਰਣ) ਵਿਚੋਂ ਸਨ।

ਭਗਤ ਤ੍ਰਿਲੋਚਨ ਜੀ ਦੇ ਜੀਵਨ ਬਾਰੇ ਇਤਿਹਾਸ ਚੁੱਪ ਹੈ। ਹਾਂ, ਏਨੀ ਗੱਲ ਜ਼ਰੂਰ ਹੈ ਕਿ ਉਹ ਭਗਤ ਨਾਮਦੇਵ ਜੀ ਦੇ ਸਮਕਾਲੀ ਸਨ ਤੇ ਦੋਵੇਂ ਮਿੱਤਰ ਸਨ। ਦੋਵੇਂ ਭਗਤ ਆਪਣੇ ਅਨੁਭਵਾਂ ਨੂੰ ਆਪਸ ਵਿਚ ਸਾਂਝਾ ਵੀ ਕਰਦੇ ਰਹਿੰਦੇ ਸਨ। ਭਗਤ ਨਾਮਦੇਵ ਜੀ ਨੇ ਕੁਝ ਸ਼ਬਦਾਂ ਦੀਆਂ ਤੁਕਾਂ ਭਗਤ ਤ੍ਰਿਲੋਚਨ ਜੀ ਨੂੰ ਸੰਬੋਧਿਤ ਹੋ ਕੇ ਉਚਾਰੀਆਂ ਹਨ। ਰਾਮਕਲੀ ਰਾਗ ਵਿਚ ਭਗਤ ਨਾਮਦੇਵ ਜੀ, ਸੰਸਾਰਕ ਕਾਰ-ਵਿਹਾਰ ਕਰਦਿਆਂ ਹੋਇਆਂ ਪ੍ਰਭੂ-ਭਗਤੀ ਦਾ ਮਾਰਗ ਦਰਸਾਉਂਦੇ ਹੋਏ ਫ਼ੁਰਮਾਨ ਕਰਦੇ ਹਨ :

**ਕਹਤ ਨਾਮਦੇਉ ਸੁਨਹੁ ਤਿਲੋਚਨ, ਬਾਲਕੁ ਪਾਲਨ ਪਉਢੀਅਲੇ॥**
**ਅੰਤਰਿ ਬਾਹਰਿ ਕਾਜ ਬਿਰੂਧੀ, ਚੀਤੁ ਸੁ ਬਾਰਿਕ ਰਾਖੀਅਲੇ॥**

*(ਪੰਨਾ ੯੭੨)*

ਭਗਤ ਕਬੀਰ ਜੀ ਦੇ ਉਚਾਰਨ ਕੀਤੇ ਸਲੋਕਾਂ ਵਿਚ ਵੀ ਦੋਹਾਂ ਭਗਤਾਂ ਦੀ ਸਾਂਝ ਦਾ ਪਤਾ ਲਗਦਾ ਹੈ। ਭਗਤ ਤ੍ਰਿਲੋਚਨ ਜੀ ਦੇ ਇਸ ਸਵਾਲ ਕਿ ਹੇ ਨਾਮਦੇਵ! ਤੂੰ ਤਾਂ ਰਜ਼ਾਈਆਂ ਦੇ ਅੰਬਰੇ ਠੋਕਣ (ਛਾਪਣ) ਵਿਚ ਰੁੱਝਾ ਹੋਇਆ ਹੈਂ, ਮੂੰਹੋਂ ਰਾਮ ਨਾਮ ਨਹੀਂ ਜਪਦਾ ਤੇ ਪ੍ਰਭੂ ਨਾਲ ਚਿੱਤ ਨਹੀਂ ਜੋੜਦਾ, ਦੇ ਜਵਾਬ ਨੂੰ ਭਗਤ ਕਬੀਰ ਜੀ ਇੰਝ ਅੰਕਿਤ ਕਰਦੇ ਹਨ :

ਨਾਮਾ ਕਹੈ ਤਿਲੋਚਨਾ, ਮੁਖ ਤੇ ਰਾਮੁ ਸੰਮ੍ਹਾਲਿ ॥
ਹਾਥ ਪਾਉ ਕਰਿ ਕਾਮੁ ਸਭੁ, ਚੀਤੁ ਨਿਰੰਜਨ ਨਾਲਿ ॥ ੨੧੩ ॥

(ਪੰਨਾ ੧੩੭੫-੧੩੭੬)

ਭਾਈ ਗੁਰਦਾਸ ਜੀ ਵੀ ਕਥਨ ਕਰਦੇ ਹਨ :

ਦਰਸਨੁ ਦੇਖਣ ਨਾਮਦੇਵ, ਭਲਕੇ ਉਠਿ ਤ੍ਰਿਲੋਚਨ ਆਵੈ ॥
ਭਗਤਿ ਕਰਨਿ ਮਿਲਿ ਦੁਇ ਜਣੇ, ਨਾਮਦੇਉ ਹਰਿ ਚਲਿਤ ਸੁਣਾਵੈ ॥

(ਵਾਰ ੧੦ : ੧੨)

'ਭਗਤ ਮਾਲ' ਤੋਂ ਸਾਨੂੰ ਇਕ ਕਾਲਪਨਿਕ ਕਹਾਣੀ ਦਾ ਪਤਾ ਲਗਦਾ ਹੈ, ਜਿਹੜੀ ਕਿ ਭਗਤ ਜੀ ਦੀ ਉੱਚੀ ਅਵਸਥਾ ਨੂੰ ਪ੍ਰਗਟਾਉਣ ਲਈ ਘੜੀ ਗਈ ਹੈ। ਇਸ ਕਹਾਣੀ ਵਿਚ ਇਹ ਦੱਸਣ ਦਾ ਯਤਨ ਕੀਤਾ ਗਿਆ ਹੈ ਕਿ ਪਰਮਾਤਮਾ ਨੇ 'ਅੰਤਰਜਾਮੀ' ਨਾਮ ਦੇ ਵਿਅਕਤੀ ਦੇ ਰੂਪ ਵਿਚ ਭਗਤ ਤ੍ਰਿਲੋਚਨ ਜੀ ਦੇ ਘਰ, ਆਏ-ਗਏ ਸੰਤਾਂ-ਮਹਾਂਪੁਰਖਾਂ ਦੀ ਸੇਵਾ ਕਰਨ ਦੀ, ਨੌਕਰੀ ਕੀਤੀ ਸੀ। ਅੰਤਰਜਾਮੀ ਨੇ ਅਰੰਭ ਵਿਚ ਹੀ ਭਗਤ ਜੀ ਨੂੰ ਆਖ ਦਿੱਤਾ—"ਮੈਂ ਪ੍ਰਸ਼ਾਦ-ਪਾਣੀ ਜਰਾ ਖੁਲ੍ਹਾ ਛਕਦਾ ਹਾਂ। ਘਰ ਵਾਲੀ ਨੂੰ ਕਹਿ ਦਿਉ ਕਿ ਉਹ ਮੈਨੂੰ ਖਾਣ-ਪੀਣ ਤੋਂ ਨਾ ਰੋਕੇ। ਕਿਸੇ ਕੋਲ ਮੇਰੀ ਨਿੰਦਾ ਨਾ ਕਰੇ।"

ਅੰਤਰਜਾਮੀ ਘਰ ਦਾ ਸਾਰਾ ਕੰਮ ਕਰਦਾ; ਸਫਾਈ ਕਰਦਾ ਤੇ ਪਾਣੀ ਲਿਆਉਂਦਾ। ਆਏ ਗਏ ਸੰਤ-ਸਾਧ ਦੀ ਬੜੀ ਸੇਵਾ ਕਰਦਾ। ਸਾਧੂ-ਮਹਾਤਮਾ ਵੀ ਬਹੁਤ ਆਉਣ ਲੱਗ ਪਏ। ਅੰਤਰਜਾਮੀ ਨੇ 13 ਮਹੀਨੇ ਬੜੀ ਲਗਨ ਨਾਲ ਸੇਵਾ ਕੀਤੀ, ਜਿਸ ਕਰਕੇ ਤ੍ਰਿਲੋਚਨ ਜੀ ਦੀ ਬਹੁਤ ਸ਼ੋਭਾ ਹੋਣ ਲੱਗ ਪਈ।

ਇਕ ਦਿਨ ਭਗਤ ਜੀ ਦੀ ਪਤਨੀ ਨੇ ਗੁਆਂਢਣ ਨਾਲ ਗੱਲ ਕਰਦਿਆਂ ਆਖ ਦਿੱਤਾ—"ਸਾਡਾ ਨੌਕਰ ਤਾਂ ਬਹੁਤ ਚੰਗਾ ਹੈ, ਪਰ ਖਾਊ ਬੜਾ ਹੈ। ਰੋਟੀਆਂ ਨਾਲ ਰੱਜਦਾ ਹੀ ਨਹੀਂ।...ਸਾਡਾ ਘਰ ਉਜਾੜ ਦੇਵੇਗਾ। ਮੇਰੇ ਪਤੀ-ਦੇਵ ਇਸ ਗੱਲ ਨੂੰ ਸਮਝਦੇ ਹੀ ਨਹੀਂ।"

ਜਦ ਅੰਤਰਜਾਮੀ ਨੂੰ ਪਤਾ ਲੱਗਾ ਤਾਂ ਉਹ ਨੌਕਰੀ ਛੱਡ ਕੇ ਚਲਾ ਗਿਆ। ਇਸ ਗੱਲ ਦਾ ਤ੍ਰਿਲੋਚਨ ਜੀ ਨੇ ਬਹੁਤ ਅਫ਼ਸੋਸ ਕੀਤਾ। ਉਹ ਤਿੰਨ ਦਿਨ ਘਰ ਵਾਲੀ ਨਾਲ ਨਾਰਾਜ਼ ਰਹੇ। ਅੰਤ ਉਨ੍ਹਾਂ ਨੂੰ ਆਕਾਸ਼ਬਾਣੀ ਹੋਈ—"ਪ੍ਰਭੂ ਭਗਤਾਂ ਦੇ ਅੰਗ-ਸੰਗ ਹੈ, ਉਹ ਪ੍ਰੇਮ ਦਾ ਭੁੱਖਾ ਹੈ।"

ਇਹੋ ਜਿਹੀਆਂ ਕਈ ਸਾਖੀਆਂ ਹੋਰ ਭਗਤਾਂ ਦੇ ਜੀਵਨ ਨਾਲ ਵੀ ਜੋੜੀਆਂ ਗਈਆਂ ਹਨ। ਦੁੱਖ ਦੀ ਗੱਲ ਇਹ ਹੈ ਕਿ ਜਿਨ੍ਹਾਂ ਮਹਾਨ ਉਪਦੇਸ਼ਾਂ ਤੋਂ ਭਗਤ-ਜਨਾਂ ਦੀ ਸ਼ੋਭਾ ਪ੍ਰਗਟ ਹੁੰਦੀ ਹੈ, ਉਨ੍ਹਾਂ ਦਾ ਜ਼ਿਕਰ ਭਗਤ-ਮਾਲਾਵਾਂ ਵਰਗੀਆਂ ਪੁਸਤਕਾਂ ਦੇ ਲੇਖਕ ਕਰਦੇ ਹੀ ਨਹੀਂ।

*ਭਗਤ ਜੀ ਦੀ ਬਾਣੀ :*

ਭਗਤ ਤ੍ਰਿਲੋਚਨ ਜੀ ਦੇ ਕੁਲ ਚਾਰ ਸ਼ਬਦ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਦਰਜ ਹਨ :

(ੳ) ਮਾਇਆ ਮੋਹੁ ਮਨਿ ਆਗਲੜਾ ਪ੍ਰਾਣੀ
ਜਰਾ ਮਰਣੁ ਭਉ ਵਿਸਰਿ ਗਇਆ ॥

*(ਸਿਰੀਰਾਗੁ, ਪੰਨਾ ੯੨)*

(ਅ) ਅੰਤਰੁ ਮਲਿ, ਨਿਰਮਲੁ ਨਹੀ ਕੀਨਾ
ਬਾਹਰਿ ਭੇਖ ਉਦਾਸੀ ॥ *(ਗੂਜਰੀ, ਪੰਨਾ ੫੨੫-੨੬)*

(ੲ) ਅੰਤਿ ਕਾਲਿ ਜੋ ਲਛਮੀ ਸਿਮਰੈ
ਐਸੀ ਚਿੰਤਾ ਮਹਿ ਜੇ ਮਰੈ ॥ *(ਗੂਜਰੀ, ਪੰਨਾ ੫੨੬)*

(ਸ) ਨਾਰਾਇਣ ਨਿੰਦਸਿ ਕਾਇ ਭੂਲੀ ਗਵਾਰੀ ॥ *(ਧਨਾਸਰੀ, ਪੰਨਾ ੬੯੫)*

ਆਪ ਜੀ ਦੀ ਬਾਣੀ ਤੋਂ ਪਤਾ ਲਗਦਾ ਹੈ ਕਿ ਆਪ ਸਮੁੱਚੇ ਭਾਰਤੀ-ਦਰਸ਼ਨ, ਮਿਥਿਹਾਸ ਅਤੇ ਇਤਿਹਾਸ ਤੋਂ ਪੂਰੀ ਤਰ੍ਹਾਂ ਜਾਣੂ ਸਨ। ਆਪ ਬ੍ਰਾਹਮਣ ਸਨ ਅਤੇ ਆਪ ਦੀ ਚਰਚਾ ਵੀ ਵਧੇਰੇ ਕਰਕੇ ਬ੍ਰਾਹਮਣਾਂ ਨਾਲ ਹੀ ਹੁੰਦੀ ਸੀ। ਉਂਝ ਵੀ ਉਦੋਂ ਦੇ ਭਾਰਤੀ ਸਮਾਜ ਵਿਚ ਬ੍ਰਾਹਮਣਾਂ ਦੁਆਰਾ ਫੈਲਾਈਆਂ ਕਥਾ-ਕਹਾਣੀਆਂ ਹੀ ਪ੍ਰਚੱਲਿਤ ਸਨ। ਇਸ ਲਈ ਆਪ ਜੀ ਨੇ ਆਪਣੇ ਵਿਚਾਰਾਂ ਦੇ ਪ੍ਰਚਾਰ ਲਈ ਪ੍ਰਚੱਲਿਤ ਵਿਸ਼ਵਾਸਾਂ ਅਤੇ ਮਿਥਿਹਾਸਿਕ ਸਾਖੀਆਂ ਦੀ ਵਰਤੋਂ ਕੀਤੀ ਹੈ। ਇਸ ਨਾਲ ਕੁਝ ਟੀਕਾਕਾਰਾਂ ਨੂੰ ਭੁਲੇਖਾ ਵੀ ਲੱਗਾ ਹੈ, ਤੇ ਉਨ੍ਹਾਂ ਨੇ ਭਗਤ ਜੀ ਨੂੰ ਬ੍ਰਾਹਮਣੀ ਮੱਤ ਦੇ ਧਾਰਨੀ ਦੱਸਿਆ ਹੈ। ਉਨ੍ਹਾਂ (ਟੀਕਾਕਾਰਾਂ) ਦਾ ਇਹ ਦੂਸ਼ਣ ਬਿਲਕੁਲ ਨਿਰਮੂਲ ਹੈ। ਇਸ ਦਾ ਉੱਤਰ (ਪ੍ਰੋ: ਸਾਹਿਬ ਸਿੰਘ ਜੀ ਨੇ 'ਸ੍ਰੀ ਗੁਰੂ ਗ੍ਰੰਥ ਸਾਹਿਬ ਦਰਪਣ' ਅਤੇ 'ਭਗਤ ਬਾਣੀ ਸਟੀਕ (ਭਾਗ 1 ਤੋਂ 5) ਵਿਚ ਵਿਸਥਾਰ ਸਹਿਤ ਦਿੱਤਾ ਹੈ।

*ਵਿਚਾਰਧਾਰਾ*

ਭਗਤ ਤ੍ਰਿਲੋਚਨ ਜੀ ਨਿਰਗੁਣਵਾਦੀ ਭਗਤ ਸਨ ਅਰਥਾਤ ਨਿਰਾਕਾਰ ਪਰਮਾਤਮਾ ਦੇ ਪ੍ਰੀਤਵਾਨ ਸਨ। ਆਪ ਨੇ ਕਰਮ-ਕਾਂਡਾਂ ਦਾ ਖੰਡਨ ਕੀਤਾ ਹੈ। ਤੀਰਥ-ਯਾਤਰਾ, ਤੀਰਥ-ਇਸ਼ਨਾਨ, ਯੋਗੀਆਂ ਦੀ ਤਰ੍ਹਾਂ ਗੋਦੜੀ ਪਹਿਨਣੀ, ਕੰਨਾਂ ਵਿਚ ਮੁੰਦਰਾਂ (ਵਾਲੇ), ਸਰੀਰ ਤੇ ਸੁਆਹ ਮਲਣੀ ਤੇ ਮੰਗ-ਖਾਣ ਨੂੰ ਆਪ ਵਿਅਰਥ ਕਰਮ ਸਮਝਦੇ ਸਨ। ਆਪ ਨੇ ਮਨ ਨੂੰ ਨਿਰਮਲ ਕਰਨ (ਵਿਕਾਰ-ਰਹਿਤ ਰੱਖਣ) ਤੇ ਪ੍ਰਭੂ ਨੂੰ ਮਨ ਵਿਚ ਵਸਾ ਕੇ, ਉਸ ਦਾ ਸਿਮਰਨ ਕਰਨ ਦਾ ਉਪਦੇਸ਼ ਦਿਤਾ ਹੈ। ਆਪ ਦੀ ਬਾਣੀ ਵਿਚ ਹੇਠ ਲਿਖੇ ਗੁਰਮਤਿ-ਸਿਧਾਂਤ ਆਏ ਹਨ :

**1. ਮਾਇਆ ਦਾ ਮੋਹ :** ਸ੍ਰੀ ਗੁਰੂ ਅਮਰਦਾਸ ਜੀ ਅਨੁਸਾਰ ਹਰੇਕ ਐਸਾ ਜੀਵ ਜਾਂ ਵਸਤੂ ਜਿਸ ਨਾਲ ਪ੍ਰੀਤ ਪਾਉਣ ਕਰਕੇ ਪ੍ਰਭੂ ਵਿਸਰ ਜਾਵੇ, ਉਹ ਮਾਇਆ ਹੈ :

ਏਹ ਮਾਇਆ, ਜਿਤੁ ਹਰਿ ਵਿਸਰੈ
ਮੋਹੁ ਉਪਜੈ, ਭਾਉ ਦੂਜਾ ਲਾਇਆ ॥

*(ਰਾਮਕਲੀ, ਮਹਲਾ ੩, ਅਨੰਦੁ, ਪੰਨਾ ੯੨੧)*

ਇਸੇ ਤਰ੍ਹਾਂ ਭਗਤ ਜੀ ਵੀ ਫੁਰਮਾਉਂਦੇ ਹਨ ਕਿ ਮਾਇਆ ਦੇ ਮੋਹ ਵਿਚ ਮਨੁੱਖ ਮੌਤ ਨੂੰ ਭੁੱਲ ਜਾਂਦਾ ਹੈ, ਅਤੇ ਜਗਤ ਦੇ ਪਦਾਰਥਾਂ ਤੇ ਵਿਕਾਰਾਂ ਦੇ ਮੋਹ ਵਿਚ ਫਸ ਜਾਂਦਾ ਹੈ :

ਮਾਇਆ ਮੋਹੁ ਮਨਿ ਆਗਲੜਾ ਪ੍ਰਾਣੀ,
ਜਰਾ ਮਰਣੁ ਭਉ ਵਿਸਰਿ ਗਇਆ ॥
ਕੁਟੰਬੁ ਦੇਖਿ ਬਿਗਸਹਿ ਕਮਲਾ ਜਿਉ,
ਪਰ ਘਰਿ ਜੋਹਹਿ ਕਪਟ ਨਰਾ ॥ ੧ ॥

*(ਸਿਰੀਰਾਗੁ, ਪੰਨਾ ੯੨)*

[ਪਦ ਅਰਥ : ਮਨਿ—ਮਨ ਵਿਚ। ਆਗਲੜਾ—ਬਹੁਤਾ। ਜਰਾ—ਬੁਢੇਪਾ। ਬਿਗਸਹਿ—ਖਿੜਦਾ ਹੈਂ, ਖੁਸ਼ ਹੁੰਦਾ ਹੈਂ। ਕਮਲਾ ਜਿਉ—ਕਮਲ ਦੇ ਫੁੱਲ ਦੀ ਤਰ੍ਹਾਂ। ਪਰ ਘਰਿ—ਪਰਾਏ ਘਰ ਵਿਚ। ਜੋਹਹਿ—(ਤੂੰ) ਵੇਖਦਾ ਹੈਂ, ਤਾੜਦਾ ਹੈਂ। ਕਪਟ ਨਰਾ—ਹੇ ਖੋਟੇ ਮਨੁੱਖ।]

ਕੋਈ ਵਿਰਲਾ ਮਨੁੱਖ ਹੀ ਪ੍ਰਭੂ ਨਾਲ ਪ੍ਰੀਤ ਪਾਉਂਦਾ ਹੈ ਅਤੇ ਮਾਇਆ ਦੇ ਮੋਹ ਤੋਂ ਬਚਣ ਲਈ ਪ੍ਰਭੂ ਅੱਗੇ ਅਰਦਾਸ ਕਰਦਾ ਹੈ :

ਕੋਈ ਕੋਈ ਸਾਜਣੁ ਆਇ ਕਹੈ ॥
ਮਿਲੁ ਮੇਰੇ ਬੀਠੁਲਾ ਲੈ ਬਾਹੜੀ ਵਲਾਇ ॥
ਮਿਲੁ ਮੇਰੇ ਰਮਈਆ, ਮੈ ਲੇਹਿ ਛਡਾਇ ॥ ੧ ॥

*(ਸਿਰੀਰਾਗੁ, ਪੰਨਾ ੯੨)*

ਜਿਨ੍ਹਾਂ ਨਾਲ ਪ੍ਰੀਤ ਪਾਈ ਹੁੰਦੀ ਹੈ, ਉਨ੍ਹਾਂ ਵਿਚੋਂ ਅੰਤ ਸਮੇਂ ਕੋਈ ਕੰਮ ਨਹੀਂ ਆਉਂਦਾ। ਇੰਞ ਮਾਇਆ ਦਾ ਪ੍ਰੇਮੀ ਜਨਮ ਅਕਾਰਥ ਗੁਆ ਲੈਂਦਾ ਹੈ :

ਮਾਇਆ ਮੂਠਾ ਚੇਤਸਿ ਨਾਹੀ, ਜਨਮੁ ਗਵਾਇਓ ਆਲਸੀਆ ॥ ੨ ॥

*(ਪੰਨਾ ੯੨)*

**2. ਧਾਰਮਿਕ ਭੇਖ :** ਕੇਵਲ ਬਾਹਰੋਂ ਧਰਮੀ (ਸੰਨਿਆਸੀ) ਬਣਨ ਦਾ, ਭੇਖ ਧਾਰਨ ਕਰਨ ਦਾ ਕੋਈ ਲਾਭ ਨਹੀਂ। ਅਸਲੀ ਧਰਮੀ ਤਾਂ ਮਨ ਤੋਂ ਵਿਕਾਰਾਂ ਦੀ ਮੈਲ ਲਾਹ ਕੇ, ਪ੍ਰਭੂ ਨੂੰ ਮਨ ਵਿਚ ਵਸਾ ਕੇ ਹੀ ਬਣਿਆ ਜਾ ਸਕਦਾ ਹੈ :

ਅੰਤਰੁ ਮਲਿ, ਨਿਰਮਲੁ ਨਹੀ ਕੀਨਾ
ਬਾਹਰਿ ਭੇਖ ਉਦਾਸੀ ॥
ਹਿਰਦੈ ਕਮਲੁ ਘਟਿ ਬ੍ਰਹਮੁ ਨ ਚੀਨ੍ਹਾ
ਕਾਹੇ ਭਇਆ ਸੰਨਿਆਸੀ ॥ *(ਗੂਜਰੀ, ਪੰਨਾ ੫੨੫-੨੬)*

ਭੇਖਾਂ ਤੇ ਕਰਮ-ਕਾਂਡਾਂ ਨਾਲ ਪ੍ਰਭੂ ਨਹੀਂ ਮਿਲਦਾ। ਗੋਦੜੀ ਪਹਿਨਣੀ, ਕੰਨੀਂ ਮੁੰਦਰਾਂ ਪਾਉਣੀਆਂ, ਸਰੀਰ ਤੇ ਸੁਆਹ ਮਲਣੀ, ਖੱਪਰ ਚੁੱਕੀ ਫਿਰਨਾ, ਤੀਰਥ-ਯਾਤਰਾ ਕਰਨੀ, ਤੀਰਥਾਂ ਤੇ ਇਸ਼ਨਾਨ ਕਰਨਾ ਆਦਿ ਫੋਕਟ ਕਰਮ ਹਨ। ਤੱਤ (ਅਸਲੀਅਤ/ ਪਰਮਾਤਮਾ) ਦੀ ਪ੍ਰਾਪਤੀ ਤਾਂ ਗੁਰੂ-ਦੱਸੇ ਰਾਹ ਤੇ ਚੱਲ ਕੇ ਹੀ ਹੁੰਦੀ ਹੈ :

ਘਰਿ ਘਰਿ ਖਾਇਆ, ਪਿੰਡੁ ਬਧਾਇਆ
ਖਿੰਥਾ ਮੁੰਦਾ ਮਾਇਆ ॥
ਭੂਮਿ ਮਸਾਣ ਕੀ ਭਸਮ ਲਗਾਈ
ਗੁਰ ਬਿਨੁ ਤਤੁ ਨ ਪਾਇਆ ॥ ੨ ॥ *(ਗੂਜਰੀ, ਪੰਨਾ ੫੨੬)*

[ਪਦ ਅਰਥ : ਖਾਇਆ—ਮੰਗ ਕੇ ਖਾਧਾ। ਖਿੰਥਾ—ਗੋਦੜੀ, ਓਢਣੀ, ਚੋਗਾ। ਭੂਮਿ ਆਸਣ—ਮੁਰਦਘਾਟ। ਭਸਮ—ਸੁਆਹ। ਤਤੁ—ਅਸਲੀਅਤ।]

ਮੰਤਰਾਂ ਦੇ ਜਾਪ ਜਪਣੇ ਤੇ ਸਰੀਰ ਨੂੰ ਕਸ਼ਟ ਦੇਣ ਵਾਲੇ ਆਦਿਕ ਕਰਮ ਪਾਣੀ ਰਿੜਕਣ ਸਮਾਨ ਹਨ। ਸਰਬ ਵਿਆਪਕ ਤੇ ਸਾਰੀ ਸ੍ਰਿਸ਼ਟੀ ਦੇ ਮਾਲਕ ਪ੍ਰਭੂ ਦੀ ਯਾਦ ਨੂੰ ਮਨ ਵਿਚ ਵਸਾਉਣਾ ਚਾਹੀਦਾ ਹੈ :

ਕਾਇ ਜਪਹੁ ਰੇ, ਕਾਇ ਤਪਹੁ ਰੇ
ਕਾਇ ਬਿਲੋਵਹੁ ਪਾਣੀ ॥
ਲਖ ਚਉਰਾਸੀਹ ਜਿਨਿ੍ ਉਪਾਈ
ਸੋ ਸਿਮਰਹੁ ਨਿਰਬਾਣੀ ॥ ੩ ॥ *(ਗੂਜਰੀ, ਪੰਨਾ ੫੨੬)*

[ਪਦ ਅਰਥ : ਕਾਇ—ਕਿਉਂ। ਬਿਲੋਵਹੁ—ਰਿੜਕਦੇ ਹੋ। ਨਿਰਬਾਣੀ—ਵਾਸ਼ਨਾ-ਰਹਿਤ ਪ੍ਰਭੂ।]

3. ਪ੍ਰਭੂ ਦੀ ਯਾਦ : ਜਿਹੜਾ ਮਨੁੱਖ ਪ੍ਰਭੂ ਦੀ ਯਾਦ ਵਿਚ ਜੀਵਨ ਭਰ ਜੁੜਿਆ ਰਹਿੰਦਾ ਹੈ, ਉਹ ਸੰਸਾਰਕ ਪਦਾਰਥਾਂ ਦੇ ਮੋਹ ਅਤੇ ਵਿਕਾਰਾਂ ਦੇ ਪ੍ਰਭਾਵ ਤੋਂ ਬਚਿਆ ਰਹਿੰਦਾ ਹੈ ਅਤੇ ਅੰਤ ਪਰਮਾਤਮਾ ਵਿਚ ਸਮਾਅ ਜਾਂਦਾ ਹੈ। ਇਹ ਗੱਲ ਭਗਤ ਜੀ ਨੇ ਗੂਜਰੀ ਰਾਗ ਵਿਚ ਉਚਾਰੇ ਦੂਸਰੇ ਸ਼ਬਦ ਵਿਚ ਕਈ ਪ੍ਰਚੱਲਿਤ ਪੌਰਾਣਿਕ ਵਿਚਾਰਾਂ ਦੇ ਹਵਾਲੇ ਦੇ ਕੇ ਸਮਝਾਈ ਹੈ ਅਤੇ ਅੰਤ ਵਿਚ ਆਪਣਾ ਫੈਸਲਾ ਦਿੱਤਾ ਹੈ :

ਅੰਤਿ ਕਾਲਿ ਨਾਰਾਇਣੁ ਸਿਮਰੈ
ਐਸੀ ਚਿੰਤਾ ਮਹਿ ਜੇ ਮਰੈ ॥
ਬਦਤਿ ਤਿਲੋਚਨੁ, ਤੇ ਨਰ ਮੁਕਤਾ
ਪੀਤੰਬਰੁ ਵਾ ਕੇ ਰਿਦੈ ਬਸੈ ॥ ੫ ॥ *(ਗੂਜਰੀ, ਪੰਨਾ ੫੨੬)*

[ਪਦ ਅਰਥ : ਬਦਤਿ—ਆਖਦਾ ਹੈ। ਮੁਕਤਾ—ਮਾਇਆ ਦੇ ਬੰਧਨਾਂ ਤੋਂ ਆਜ਼ਾਦ। ਪੀਤੰਬਰੁ—ਪੀਲੇ ਕੱਪੜਿਆਂ ਵਾਲਾ ਕ੍ਰਿਸ਼ਨ, ਪਰਮਾਤਮਾ। ਵਾ ਕੇ—ਉਸ ਦੇ।]

ਉਪਰੋਕਤ ਸ਼ਬਦ ਦੇ ਕੇਂਦਰੀ-ਭਾਵ ਨੂੰ ਦਰਸਾਉਂਦਿਆਂ ਹੋਇਆਂ ਭਗਤ ਜੀ

'ਰਹਾਉ' ਵਾਲੀ ਤੁਕ ਵਿਚ ਫ਼ੁਰਮਾਉਂਦੇ ਹਨ :

**ਅਰੀ ਬਾਈ, ਗੋਬਿਦ ਨਾਮੁ ਮਤਿ ਬੀਸਰੈ॥ ਰਹਾਉ॥** *(ਪੰਨਾ ੫੨੬)*

[ਪਦ ਅਰਥ : ਅਰੀ ਬਾਈ—ਹੇ ਭੈਣ! ਮਤਿ—ਮਤਾਂ, ਨਾ]।

4. **ਕਰਮ-ਸਿਧਾਂਤ :** ਮਨੁੱਖ ਆਪਣੇ ਕੀਤੇ ਹੋਏ ਕਰਮਾਂ (ਕੰਮਾਂ) ਦਾ ਫਲ ਪ੍ਰਾਪਤ ਕਰਦਾ ਹੈ—ਜੇ ਸੁਖ ਮਿਲਣ ਤਾਂ ਪਰਮਾਤਮਾ ਦਾ ਧੰਨਵਾਦ ਨਹੀਂ ਕਰਦਾ, ਜੇ (ਮੰਦੇ ਕਰਮਾਂ ਦੇ ਫਲ ਵਜੋਂ) ਦੁੱਖ/ਤਕਲੀਫ਼ਾਂ ਮਿਲਣ ਫਿਰ ਪ੍ਰਭੂ ਨੂੰ ਉਲਾਹਮੇ ਦਿੰਦਾ ਹੈ, ਜੋ ਕਿ ਯੋਗ ਨਹੀਂ :

**ਨਾਰਾਇਣ ਨਿੰਦਸਿ ਕਾਇ ਭੂਲੀ ਗਵਾਰੀ॥**
**ਦੁਕ੍ਰਿਤੁ ਸੁਕ੍ਰਿਤੁ ਥਾਰੋ ਕਰਮੁ ਰੀ॥ ੧॥ ਰਹਾਉ॥**

*(ਧਨਾਸਰੀ, ਪੰਨਾ ੬੯੫)*

[ਪਦ ਅਰਥ : ਨਿੰਦਸਿ—ਨਿੰਦਦੀ ਹੈਂ। ਕਾਇ—ਕਿਉਂ। ਭੂਲੀ ਗਵਾਰੀ—ਹੇ ਭੁੱਲੀ ਹੋਈ ਜੀਵ-ਇਸਤਰੀ। ਦੁਕ੍ਰਿਤ—ਪਾਪ। ਸੁਕ੍ਰਿਤ—ਕੀਤਾ ਹੋਇਆ ਚੰਗਾ ਕੰਮ। ਥਾਰੋ—ਤੇਰਾ ਆਪਣਾ। ਰੀ—ਹੇ ਜੀਵ-ਇਸਤਰੀ।]

ਦੇਵੀ-ਦੇਵਤਿਆਂ ਦੀ ਸੇਵਾ/ਪੂਜਾ ਤੋਂ ਕੋਈ ਪ੍ਰਾਪਤੀ ਨਹੀਂ ਹੁੰਦੀ। ਨਾ ਹੀ ਦੇਵੀ-ਦੇਵਤੇ ਮਨੁੱਖ ਨੂੰ ਕੀਤੇ ਹੋਏ ਭੈੜੇ ਕਰਮਾਂ ਦੇ ਫਲ (ਸਜ਼ਾ) ਤੋਂ ਬਚਾਅ ਸਕਦੇ ਹਨ; ਪਰਮਾਤਮਾ ਦਾ ਸਿਮਰਨ ਹੀ ਦੁਖ-ਸੁਖ ਤੋਂ ਨਿਰਲੇਪ ਕਰ ਸਕਦਾ ਹੈ; ਦੁਖ-ਸੁਖ ਦੇ ਪ੍ਰਭਾਵ ਤੋਂ ਬਚਾਅ ਸਕਦਾ ਹੈ :

**ਪੂਰਬਲੋ ਕ੍ਰਿਤ ਕਰਮੁ ਨ ਮਿਟੈ,**
**ਰੀ ਘਰ ਗੇਹਣਿ,**
**ਤਾ ਚੇ ਮੋਹਿ ਜਾਪੀਅਲੇ ਰਾਮ ਚੇ ਨਾਮੰ॥** *(ਪੰਨਾ ੬੯੫)*

[ਪਦ ਅਰਥ : ਪੂਰਬਲੋ—ਪਹਿਲਾ, ਪਿਛਲੇ ਜਨਮ ਦਾ। ਕ੍ਰਿਤ—ਕੀਤਾ ਹੋਇਆ। ਘਰ ਗੇਹਣਿ—ਹੇ ਹਿਰਦੇ ਰੂਪੀ ਘਰ ਦੀ ਮਾਲਕ! ਹੇ ਮੇਰੀ ਜਿੰਦੇ। ਤਾ ਚੇ—ਤਾਂ ਤੇ, ਇਸ ਲਈ। ਮੋਹਿ—ਮੈਂ।]

